ਗੜਵੀ ਲੈ ਕੇ ਬੁਰਜ ਵਿਚ ਪਹੁੰਚਿਆ। ਰਸਤੇ ਵਿਚ ਕਿਸੇ ਪਹਿਰੇਦਾਰ ਨੇ ਭਾਈ ਜੀ ਨੂੰ ਰੋਕਣ ਦੀ ਕੋਸ਼ਿਸ਼ ਕੀਤੀ ਤਾਂ ਉਨ੍ਹਾਂ ਨੂੰ ਮੋਹਰਾਂ ਅਤੇ ਪੈਸੇ ਵੀ ਦੇਣੇ ਪਏ। ਮਾਤਾ ਗੁਜਰੀ ਜੀ ਨੇ ਦੁੱਧ ਪੋਤਿਆਂ ਨੂੰ ਛਕਾਇਆ ਅਤੇ ਭਾਈ ਮੋਤੀ ਰਾਮ ਮਹਿਰਾ ਦਾ ਧੰਨਵਾਦ ਕੀਤਾ:

*ਪਿਖ ਕੇ ਪ੍ਰੇਮ ਸੂ ਮੋਤੀ ਕੇਰਾ, ਮਾਤਾ ਕਹਯੋ ਭਲਾ ਹੋਵੈ ਤੇਰਾ।*

ਸਾਹਿਬਜ਼ਾਦਿਆਂ ਦੀ ਫਿਰ ਪੇਸ਼ੀ ਹੋਈ। ਜਦੋਂ ਸਿਪਾਹੀ ਸਾਹਿਬਜ਼ਾਦਿਆਂ ਨੂੰ ਲੈਣ ਆਏ ਤਾਂ ਦਾਦੀ ਮਾਂ ਨੇ ਉਨ੍ਹਾਂ ਦੇ ਮੁੱਖ ਚੁੰਮੇ ਅਤੇ ਉਨ੍ਹਾਂ ਨੂੰ ਸਿੱਦਕ 'ਤੇ ਪੱਕੇ ਰਹਿਣ ਦੀ ਪ੍ਰੇਰਨਾ ਦਿੱਤੀ। ਸਾਹਿਬਜ਼ਾਦਿਆਂ ਨੇ ਕਚਿਹਰੀ ਵਿਚ ਜਾ ਕੇ ਗੱਜ ਕੇ ਫ਼ਤਹ ਬੁਲਾਈ। ਸੂਬੇ ਨੇ ਫਿਰ ਉਹੀ ਇਸਲਾਮ ਕਬੂਲ ਕਰਨ ਦੀ ਪੇਸ਼ਕਾਰੀ ਕੀਤੀ, ਪਰ ਸਾਹਿਬਜ਼ਾਦਿਆਂ ਨੇ ਇਸ ਪੇਸ਼ਕਾਰੀ ਨੂੰ ਠੁਕਰਾ ਦਿੱਤਾ। ਵਜ਼ੀਰ ਖਾਨ ਨੇ ਬੱਚਿਆਂ ਤੋਂ ਪੁੱਛਿਆ ਕਿ ਜੇਕਰ ਤੁਹਾਨੂੰ ਛੱਡ ਦਿੱਤਾ ਜਾਵੇ ਤਾਂ ਤੁਸੀਂ ਕੀ ਕਰੋਗੇ ? ਉਨ੍ਹਾਂ ਜਵਾਬ ਦਿੱਤਾ ਕਿ ਉਹ ਆਪਣੇ ਪਿਤਾ ਜੀ ਵਾਂਗ ਸਿੰਘਾਂ ਦੀ ਇਕ ਫੌਜ ਤਿਆਰ ਕਰਨਗੇ ਅਤੇ ਤੇਰੇ ਵਰਗੇ ਗਿੱਦੜਾਂ ਦੇ ਤਖਤ ਤਾਜ ਹਿਲਾ ਕੇ ਰੱਖ ਦੇਣਗੇ। ਸੂਬੇ ਨੇ ਆਪਣੀ ਹਾਰ ਨੂੰ ਛੁਪਾਉਣ ਲਈ ਕਾਜ਼ੀ ਕੋਲੋਂ ਫ਼ਤਵਾ ਲਵਾਇਆ। ਕਾਜ਼ੀ ਨੇ ਸ਼ਰ੍ਹਾ ਦੀ ਕਿਤਾਬ ਫੋਲਦਿਆਂ ਕਿਹਾ ਕਿ ਇਨ੍ਹਾਂ ਬਾਗੀ ਦੇ ਪੁੱਤਰਾਂ ਨੂੰ ਜਿਊਂਦਿਆਂ ਨੂੰ ਨੀਹਾਂ ਵਿਚ ਚਿਣ ਦੇਣਾ ਚਾਹੀਦਾ ਹੈ।

ਇਹ ਉਹ ਕਲਿਹਣੀ ਘੜੀ ਸੀ ਜਿਸ ਨੂੰ ਸੁਣ ਕੇ ਧਰਤੀ ਕੰਬੀ, ਅਸਮਾਨ ਡੋਲਿਆ, ਪੱਥਰ ਮੋਮ ਵਾਂਗ ਪਿਘਲ ਗਏ। ਸਾਹਿਬਜ਼ਾਦਿਆਂ ਨੂੰ ਜਿਊਂਦਿਆਂ ਨੂੰ ਨੀਹਾਂ ਵਿਚ ਚਿਣ ਦਿੱਤਾ। ਹਾਲੇ ਕੰਧ ਛਾਤੀ ਤਕ ਪਹੁੰਚੀ ਸੀ ਕਿ ਇੱਟਾਂ ਦਾ ਢਾਂਚਾ ਧੜੰਮ ਡਿੱਗ ਪਿਆ। ਸਾਹਿਬਜ਼ਾਦਿਆਂ ਨੂੰ ਬੇਹੋਸ਼ੀ ਦੀ ਹਾਲਤ ਵਿਚ ਹੀ ਸਾਸ਼ਲ ਬੇਗ ਤੇ ਬਾਸ਼ਲ ਬੇਗ ਨਾਮੀ ਦੋ ਜ਼ੱਲਾਦ ਭਰਾਵਾਂ ਨੇ ਕੋਹ-ਕੋਹ ਕੇ ਸ਼ਹੀਦ ਕਰ ਦਿੱਤਾ। ਉਹ ਕਿਹੜੀ ਅੱਖ ਸੀ ਜਿਹੜੀ ਇਸ ਗੱਲ ਨੂੰ ਸੁਣ ਕੇ ਨਾ ਰੋਈ ਹੋਵੇ। 'ਪੰਥ ਪ੍ਰਕਾਸ਼' ਦੇ ਕਰਤਾ ਗਿਆਨੀ ਗਿਆਨ ਸਿੰਘ ਲਿਖਦੇ ਹਨ:

*ਸ਼ਾਸ਼ਲ ਬੇਗ ਅਰ ਬਾਸ਼ਲ ਬੇਗ। ਉਭੈ ਜਲਾਦਨ ਖਿਚ ਕੈ ਤੇਗ।*
*ਤਿਸਹੀ ਠਉਰ ਖਰਿਓ ਕੈ ਸੀਸ। ਤੁਰਤ ਉਤਾਰੇ ਦੁਸ਼ਟੈਂ ਰੀਸ।*
*ਤੇਰਾਂ ਪੋਹ ਥਾ ਮੰਗਲਵਾਰ। ਮਚਿਓ ਸ਼ਹਿਰ ਮੇਂ ਹਾਹਾਕਾਰ ॥*

ਪਤਾ ਚੱਲਿਆ ਕਿ ਦੂਜੇ ਪਾਸੇ ਮਾਤਾ ਗੁਜਰੀ ਜੀ ਵੀ ਆਪਣਾ ਸਰੀਰ ਤਿਆਗ ਗਏ ਹਨ ਭਾਈ ਟੋਡਰ ਮੱਲ ਨੇ ਮੋਹਰਾਂ ਵਿਛਾ ਕੇ ਜ਼ਮੀਨ ਖਰੀਦੀ ਅਤੇ ਤਿੰਨਾਂ ਦੇਹਾਂ ਦਾ ਅੰਤਮ ਸਸਕਾਰ ਕਰ ਦਿੱਤਾ। ■

# ਅਲਹ ਯਾਰ ਖਾਂ ਜੋਗੀ

*-ਭਾਈ ਹਰਪਾਲ ਸਿੰਘ**

ਮਨੁੱਖੀ ਜ਼ਿੰਦਗੀ ਵਿਚ ਅੱਖਾਂ ਸੰਸਾਰ ਵੇਖਣ ਲਈ ਅਤੇ ਜਾਨਣ ਲਈ ਅਹਿਮ ਮਹੱਤਵ ਰੱਖਦੀਆਂ ਹਨ। ਪਾਰਖੂ ਅੱਖ ਇਕ ਰੱਬੀ ਨਿਆਮਤ ਹੈ, ਜੋ ਹਰੇਕ ਨੂੰ ਪ੍ਰਾਪਤ ਨਹੀਂ ਹੁੰਦੀ। ਪਾਰਖੂ ਅੱਖ ਨਾਲ ਹੁਨਰਵਾਨਾਂ ਨੇ ਕੱਚ ਤੋਂ ਹੀਰਿਆਂ ਤਕ ਨੂੰ ਪਰਖਿਆ। ਰੱਬੀ ਜੋਤ ਤੇ ਇਲਾਹੀ ਕ੍ਰਿਸ਼ਮਿਆਂ ਨੂੰ ਵੇਖਣ ਤੇ ਚੀਨਣ ਵਾਲੀ ਅੱਖ ਕੇਵਲ ਸ਼ਖ਼ਸੀਅਤਾਂ ਦੀ ਪਰਖ ਹੀ ਨਹੀਂ ਕਰਦੀ ਬਲਕਿ ਇਸ ਅਲੋਕਾਰੀ ਕੌਤਕ ਨੂੰ ਸਰਅੰਜਾਮ ਦਿੰਦਿਆਂ ਇਕ ਦਿਨ ਆਪ ਸ਼ਖ਼ਸੀਅਤ ਹੋ ਨਿਬੜਦੀ ਹੈ। ਸੰਸਾਰ 'ਤੇ ਰੱਬੀ ਕ੍ਰਿਸ਼ਮੇ ਕਿਸੇ ਨਾ ਕਿਸੇ ਰੂਪ ਵਿਚ ਵਰਤਦੇ ਰਹਿੰਦੇ ਹਨ। ਇਨ੍ਹਾਂ ਸਾਰਿਆਂ ਵਿੱਚੋਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਖ਼ੁਦਾਈ ਜਲਵੇ ਇਕ ਅਦੁੱਤੀ ਸਥਾਨ ਰੱਖਦੇ ਹਨ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਯੁੱਗ-ਪਲਟਾਊ ਵਿਚਾਰਧਾਰਾ ਦੀ ਗਹਿਰ ਗੰਭੀਰਤਾ ਦਾ ਅੰਦਾਜ਼ਾ ਲਗਾਉਣਾ ਸਧਾਰਨ ਬੁੱਧੀ ਦੇ ਵੱਸ ਵਿਚ ਨਹੀਂ ਹੈ। ਬਹੁਤ ਸਾਰੇ ਸ਼ਰਧਾਵਾਨ ਸਿੱਖਾਂ ਨੇ ਗੁਰੂ ਜੀ ਦੇ ਰੱਬੀ ਨੂਰ ਅਤੇ ਉਨ੍ਹਾਂ ਵੱਲੋਂ ਵਰਤਾਏ ਕੌਤਕਾਂ ਦੇ ਜੀਅ-ਜਾਨ ਨਾਲ ਸੋਹਿਲੇ ਗਾਏ।

ਉਨ੍ਹਾਂ ਹਲਾਤਾਂ ਵਿਚ ਜਦੋਂ ਧਰਮ ਦਾ ਮੁਤਸਬੀਕਰਨ ਜ਼ੋਰਾਂ 'ਤੇ ਸੀ, ਬਹੁਤਾਤ ਵਿਚ ਇੱਕ ਫਿਰਕੇ ਵਾਲਾ ਦੂਸਰੇ ਫਿਰਕੇ ਵਾਲੇ ਨੂੰ ਕਾਫਰ ਤੇ ਮਲੇਸ਼ ਕਹਿ ਕੇ ਭੰਡਦਾ ਸੀ, ਉਸ ਸਮੇਂ ਜਦੋਂ ਵਿਸ਼ੇਸ਼ ਕਰਕੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀਆਂ ਜ਼ੁਲਮ ਵਿਰੁੱਧ ਅਰੰਭੀਆਂ ਸਸ਼ਤ੍ਰਬੱਧ ਮੁਹਿੰਮਾਂ ਨੂੰ ਫਿਰਕੂ ਰੰਗਤ ਦੇਣ ਦੀਆਂ ਭਰਪੂਰ ਕੋਸ਼ਿਸ਼ਾਂ ਕੀਤੀਆਂ ਜਾ ਰਹੀਆਂ ਸਨ ਅਤੇ ਕਈ ਸ਼ੈਤਾਨ ਬਿਰਤੀ ਦੇ ਲੋਕ ਇਸ ਮਕਸਦ ਵਿਚ ਥੋੜੇ ਬਹੁਤੇ ਕਾਮਯਾਬ ਵੀ ਹੋ ਰਹੇ ਸਨ, ਉਸ ਵੇਲੇ ਦੇ ਘਟਨਾਕ੍ਰਮ ਵਿੱਚੋਂ ਜਨਮੇ ਸਾਕਾ ਚਮਕੌਰ ਤੇ ਸਾਕਾ ਸਰਹਿੰਦ ਦੇ ਹਾਲ ਦਾ ਜ਼ਿਕਰ ਕਰਦਿਆਂ ਇਕ ਪਿਆਰੀ ਤੇ ਖ਼ੁਦਾ-ਪ੍ਰਸਤ ਸ਼ਖ਼ਸੀਅਤ ਅਲਹ ਯਾਰ ਖਾਂ ਜੋਗੀ ਨੇ ਗੁਰੂ ਸਾਹਿਬ ਨੂੰ ਸਿਰਫ ਅਕੀਦਤ ਹੀ ਅਰਪਨ ਨਹੀਂ ਕੀਤੀ, ਸਗੋਂ ਗ਼ਫ਼ਲਤ ਤੇ ਫਿਰਕਾ-ਪ੍ਰਸਤੀ ਦੇ ਛਾੜ ਕੱਟਣ ਲਈ ਜਜ਼ਬਾਤ ਭਰੇ ਸ਼ਬਦਾਂ ਦੇ ਅਣਿਆਲੇ ਬਾਣ ਵੀ ਚਲਾਏ। ਜੋਗੀ ਜੀ ਨੇ ਇਨ੍ਹਾਂ ਜਜ਼ਬਾਤਾਂ ਨੂੰ ਕੇਵਲ ਅੱਖਰਾਂ ਦਾ ਰੂਪ ਹੀ ਨਹੀਂ ਦਿੱਤਾ, ਸਗੋਂ ਥਾਂ-ਥਾਂ ਲੋਕਾਂ ਦੀਆਂ ਭੀੜਾਂ ਵਿਚ ਜਾ-ਜਾ ਕੇ ਆਪਣੀ ਸੋਜ਼ ਭਰੀ ਅਵਾਜ਼ ਨਾਲ ਗਾ ਕੇ ਵੀ ਲੋਕਾਂ ਦੀ ਅੰਤਰ-ਆਤਮਾ ਨੂੰ ਝੰਜੋੜਿਆ। ਜੋਗੀ ਜੀ ਦੀ ਲਿਖਤ ਵਿੱਚੋਂ ਉਨ੍ਹਾਂ ਦੀ ਧੁਰ ਅੰਦਰ ਦੀ ਗਹਿਰਾਈ ਝਲਕਦੀ ਹੈ।

ਇਨ੍ਹਾਂ ਦਾ ਪਰਵਾਰਿਕ ਪਿਛੋਕੜ ਦੱਖਣ ਨਾਲ ਸੰਬੰਧ ਰੱਖਦਾ ਸੀ। ਏਸੇ ਲਈ ਇਨ੍ਹਾਂ ਦੇ ਬਹੁਤ ਸਾਰੇ ਤਖ਼ੱਲਸਾਂ ਵਿਚ--ਹਕੀਮ, ਮਿਰਜ਼ਾ, ਰਹਿਮਾਨੀ ਤੋਂ ਇਲਾਵਾ ਦੱਖਣੀ ਵੀ ਪ੍ਰਚਲਿਤ ਹੋਇਆ। ਜੋਗੀ ਜੀ ਦਾ ਹੈਦਰਾਬਾਦ ਦੇ ਰਾਜ ਘਰਾਣੇ ਵਿਚ ਵਿਚਰਨ ਦਾ ਜ਼ਿਕਰ ਵੀ ਮਿਲਦਾ ਹੈ।

---

*ਹੈੱਡ ਗ੍ਰੰਥੀ, ਗੁਰਦੁਆਰਾ ਸ੍ਰੀ ਫਤਿਹਗੜ੍ਹ ਸਾਹਿਬ। ਮੋ:+੯੧੯੮੧੪੮੯੮੮੦੭.*

ਜ਼ਿੰਦਗੀ ਦੇ ਆਖਰੀ ਪੜਾਅ ਦੌਰਾਨ ਆਪ ਜੀ ਨੇ ਅਨਾਰਕਲੀ ਬਜ਼ਾਰ, ਲਾਹੌਰ ਵਿਚ ਹੀ ਮੁਕਾਮ ਕੀਤਾ। ਜੋਗੀ ਜੀ ਬਹੁਤ ਸਾਰੀਆਂ ਰੱਬੀ ਨਿਆਮਤਾਂ ਨਾਲ ਨਿਵਾਜੇ ਹੋਏ ਸਨ। ਜਿੱਥੇ ਉਹ ਉਰਦੂ, ਅਰਬੀ, ਫ਼ਾਰਸੀ ਦੇ ਆਲਮ-ਫਾਜ਼ਲ ਅਤੇ ਤੁਕਾਂਤਬੰਦੀ ਦੇ ਆਹਲਾ ਦਰਜੇ ਦੇ ਮਾਹਿਰ ਸਨ ਉੱਥੇ ਮਿੱਠੇ ਗਲੇ ਦੇ ਮਾਲਕ ਅਤੇ ਬੇਬਾਕ ਤੇ ਬੇਖ਼ੌਫ ਗੱਲ ਕਹਿਣ ਦੀ ਹਿਮੰਤ ਵੀ ਰੱਖਦੇ ਸਨ। ਸਭ ਤੋਂ ਅਹਿਮ ਗੱਲ ਕਿ ਜੋਗੀ ਜੀ ਨੇ ਇਤਿਹਾਸਕ ਘਟਨਾਵਾਂ ਨੂੰ ਬੁੱਧੀ ਦੇ ਤਲ ’ਤੇ ਹੀ ਬਿਆਨ ਨਹੀਂ ਕੀਤਾ, ਸਗੋਂ ਸ਼ਰਧਾ ਤੇ ਸਤਿਕਾਰ ਉਨ੍ਹਾਂ ਦੇ ਬੋਲ-ਬੋਲ ਵਿਚ ਝਲਕਦਾ ਹੈ। ਜੋਗੀ ਜੀ ਦੀ ਸ਼ਖ਼ਸੀਅਤ ਦਾ ਅਕਸ ਉਨ੍ਹਾਂ ਦੇ ਨਾਂ ਵਿੱਚੋਂ ਵੀ ਰੂਪਮਾਨ ਹੁੰਦਾ ਹੈ। ‘ਅਲਹ’ ਦਾ ਭਾਵ ਇਲਾਹੀ ਗੁਣਾਂ ਵਾਲਾ; ‘ਯਾਰ’ ਦਾ ਭਾਵ ਅਪਣਤ ਵਾਲਾ, ਮਿੱਤਰਭਾਵ ਦੇ ਗੁਣਾਂ ਨਾਲ ਨਿਵਾਜਿਆ ਹੋਇਆ; ‘ਖ਼ਾਂ’ ਦਾ ਅਰਥ ਹੈ ਜਿਸ ਨੂੰ ਰੁਤਬੇ ਦੀ ਨਿਵਾਜਿਸ਼ ਪ੍ਰਾਪਤ ਹੋਵੇ; ‘ਜੋਗੀ’ ਦਾ ਅਰਥ ਹੈ ਜੁੜਿਆ ਹੋਇਆ।

ਜੋਗੀ ਜੀ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੂੰ ਆਪਣੇ ਇਸ਼ਟ ਰੂਪ ਵਿਚ ਮੁਹੱਬਤ ਕਰਦੇ ਸਨ ਅਤੇ ਦੁਨੀਆ ਦੇ ਪੈਗ਼ੰਬਰਾਂ ਦੀ ਕਤਾਰ ਵਿੱਚੋਂ ਸਭ ਤੋਂ ਸ੍ਰੇਸ਼ਟ ਮੰਨ ਕੇ ਕਹਿੰਦੇ ਹਨ:

*ਯਿਹ ਪਿਆਰ ਮੁਰੀਦੋਂ ਸੇ ਯਿਹ ਸ਼ਫ਼ਕਤ ਭੀ ਕਹੀਂ ਹੈ?*
*ਭਗਤੀ ਮੇ ਗੁਰੂ ਅਰਸ਼ ਹੈ ਸੰਸਾਰ ਜ਼ਮੀਂ ਹੈ।*

ਜੋਗੀ ਜੀ ਆਪਣੀ ਬਿਬੇਕਮਈ ਸ਼ਰਧਾ ਦੀ ਇੰਤਹਾ ’ਤੇ ਜਾ ਕੇ ਕਹਿੰਦੇ ਹਨ ਕਿ:

*-ਇਨਸਾਫ ਕਰੇ ਜੀ ਮੇਂ ਜ਼ਮਾਨਾ ਯਕੀਂ ਹੈ।*
*ਕਹਿ ਦੇ ਕਿ ਗੁਰੂ ਗੋਬਿੰਦ ਸਿੰਘ ਕਾ ਸਾਨੀ ਹੀ ਨਹੀਂ ਹੈ।*
*-ਕਰਤਾਰ ਕੀ ਸੁਗੰਦ ਨਾਨਕ ਕੀ ਕਸਮ ਹੈ।*
*ਜਿਤਨੀ ਭੀ ਹੋ ਗੋਬਿੰਦ ਕੀ ਤਾਰੀਫ ਵੁਹ ਹੈ ਕਮ।*

ਜੋਗੀ ਜੀ ਦੀ ਵਿਲੱਖਣ ਤੱਕਣੀ ਦਾ ਹੀ ਨਮੂਨਾ ਹੈ ਕਿ ਉਹ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੂੰ ਵਕਤ ਦੀ ਮਝਦਾਰ ਵਿਚ ਫਸੇ ਪੰਥ ਰੂਪੀ ਬੇੜੇ ਨੂੰ ਅੱਗੇ ਤੋਰਨ ਲਈ ਮਲਾਹ ਦੇ ਰੂਪ ਵਿਚ ਪੁੱਤਰਾਂ ਦੇ ਸਿਰਾਂ ਦੇ ਚੱਪੂ ਲਗਾਉਂਦੇ ਵੀ ਵੇਖਦੇ ਹਨ। ਜੋਗੀ ਜੀ ਦੀ ਲਿਖਤ ਕੇਵਲ ਸ਼ਬਦਾਂ ਦਾ ਜੋੜ-ਤੋੜ ਨਹੀਂ, ਸਗੋਂ ਰੂਹਾਨੀ ਬੌਧਿਕਤਾ ਦਾ ਪ੍ਰਗਟਾਵਾ ਹੈ, ਸੱਚ ਦੇ ਸੁੱਚੇ ਮੋਤੀ ਤੇ ਜਜ਼ਬਾਤਾਂ ਦਾ ਵੇਗ ਹੈ। ਇਹ ਤਾਂ ਪ੍ਰੇਮ ਦੇ ਅਕਹਿ ਰਸ ਵਿੱਚੋਂ ਨਿਕਲੇ ਸ਼ਰਧਾ ਦੇ ਫੁੱਲ ਹਨ, ਵੈਰਾਗ ਦੀ ਗਹਿਰਾਈ ਵਿੱਚੋਂ ਨਿਕਲੀ ਹੰਝੂਆਂ ਦੀ ਪਵਿੱਤਰ ਭੇਟਾ ਹੈ। “ਗੰਜਿ-ਸ਼ਹੀਦਾਂ” ਤੇ “ਸ਼ਹੀਦਾਨਿ-ਵਫ਼ਾ” ਰਚਨਾਵਾਂ ਕਿਸੇ ਅਗੰਮੀ ਵਜਦ ਦੇ ਅਰਸ਼ੀ ਮੰਡਲ ਵਿਚ ਛਿੜਿਆ ਹੋਇਆ ਸਾਜ ਹਨ, ਜੋ ਹਿਰਨਾਂ ਵਰਗੀ ਚੰਚਲ ਬਿਰਤੀ ਨੂੰ ਵੀ ਕੀਲ ਕੇ ਆਕਰਸ਼ਿਤ ਕਰਨ ਦੀ ਸਮਰੱਥਾ ਰੱਖਦਾ ਹੈ।

ਸੱਚਾਈ ਤਾਂ ਇਹ ਹੈ ਕਿ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਜੀਵਨ ਸਫ਼ਰ ਵਿੱਚੋਂ ਸੱਤ ਰਾਤਾਂ (੬ ਪੋਹ ਤੋਂ ੧੩ ਪੋਹ ਤਕ) ਦਾ ਜ਼ਿਕਰ ਕਰਦਿਆਂ ਜੋਗੀ ਜੀ ਦੀਆਂ ਲਿਖਤਾਂ ਦਾ ਮਨਫੀ ਹੋਣਾ ਗਵਾਰਾ ਹੀ ਨਹੀਂ ਜਾਪਦਾ।

**ਬਾਕੀ ਸਫਾ ੫੭ ’ਤੇ**

# ਮਾਤਾ ਗੁਜਰੀ ਜੀ ਦਾ ਸਫਰ-ਸ੍ਰੀ ਅਨੰਦਪੁਰ ਸਾਹਿਬ ਤੋਂ ਸਰਹਿੰਦ ਤਕ

*-ਡਾ. ਗੁਰਚਰਨ ਸਿੰਘ**

ਸ੍ਰੀ ਅਨੰਦਪੁਰ ਸਾਹਿਬ ਤੋਂ ਸਰਹਿੰਦ ਅੱਜ ਦੇ ਸਮੇਂ ਵਿਚ ਬੱਸ ਰਾਹੀਂ ਦੋ ਘੰਟਿਆਂ ਦਾ ਸਫ਼ਰ ਹੈ, ਪਰੰਤੂ ਮਾਤਾ ਗੁਜਰੀ ਜੀ ਜਦੋਂ ਦੋ ਪੋਤਰਿਆਂ ਨਾਲ ਇਹ ਸਫਰ ਤੈਅ ਕਰਦੇ ਹੋਏ ਸਰਸਾ ਨਦੀ ਦੇ ਕੰਢੇ 'ਤੇ ਆਪਣੇ ਪੁੱਤਰ, ਨੂੰਹਾਂ ਤੇ ਦੋ ਵੱਡੇ ਪੋਤਰਿਆਂ ਨਾਲੋ ਨਿਖੜੇ ਸਨ, ਉਹ ਪਲ ਇਤਿਹਾਸ ਦੀਆਂ ਕਈ ਸਦੀਆਂ ਦਾ ਦਰਦ ਸਮੋਈ ਬੈਠੇ ਹਨ।

ਮਾਤਾ ਗੁਜਰੀ ਜੀ ਦਾ ਜੀਵਨ-ਸਫਰ ਇਤਿਹਾਸ ਦੀ ਐਸੀ ਲਹੂ-ਭਿੱਜੀ ਦਾਸਤਾਨ ਹੈ ਜਿਸ ਦੀ ਮਿਸਾਲ ਹੋਰ ਕਿਧਰੇ ਨਹੀਂ ਮਿਲਦੀ। ਇਹ ਦਾਸਤਾਨ ਧਰਤੀ ਤੇ ਅਕਾਸ਼ ਨੂੰ ਡਗਮਗਾ ਦੇਣ ਵਾਲੀ ਹੈ। ਇਸ ਦਾਸਤਾਨ ਦੇ ਖ਼ੁਦ ਪਾਤਰ ਬਣ ਕੇ ਤਨ ਤੇ ਮਨ ਉੱਪਰ ਦਰਦ ਝੱਲਣਾ ਤਾਂ ਬਹੁਤ ਦੂਰ ਦੀ ਗੱਲ ਹੈ, ਸੁਣਨ ਲੱਗਿਆਂ ਹੀ ਰੂਹ ਕੰਬ ਜਾਂਦੀ ਹੈ, ਤਨ 'ਤੇ ਮਨ ਸੁੰਨ ਹੋ ਜਾਂਦੇ ਹਨ। ਇਹ ਦਰਦ-ਗਾਥਾ ਅਨੋਖੀ ਵੀ ਹੈ, ਪਰੰਤੂ ਸਿੱਖ ਇਤਿਹਾਸ ਨੂੰ ਸਮਝਣ ਲਈ ਅਨੂਠੀ ਵੀ। ਇਸ ਵਿਚ ਸ਼ਹਾਦਤ ਦੀ ਵਡੱਤਣ ਤੇ ਅਮੀਰੀ ਓਤ-ਪੋਤ ਹੈ।

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੂੰ ਜਿਸ ਹਾਲਾਤ ਵਿਚ ਕਿਲ੍ਹਾ ਅਨੰਦਪੁਰ ਸਾਹਿਬ ਛੱਡਣਾ ਪਿਆ ਤੇ ਜਿਸ ਤਰ੍ਹਾਂ ਮੁਗ਼ਲ ਸਮਰਾਟ ਤੇ ਪਹਾੜੀ ਰਾਜਿਆਂ ਨੇ ਵਿਸ਼ਵਾਸਘਾਤ ਕੀਤਾ, ਉਸ ਬਾਰੇ ਇਤਿਹਾਸਕਾਰਾਂ ਦੇ ਨਾਲ-ਨਾਲ ਜਨ-ਸਾਧਾਰਨ ਨੂੰ ਵੀ ਜਾਣਕਾਰੀ ਹੈ। ਉਨ੍ਹਾਂ ਕੁਝ ਦਿਨਾਂ ਦੀ ਦਾਸਤਾਨ ਅਲਹ ਯਾਰ ਖਾਂ 'ਜੋਗੀ' ਨੇ ੧੯੧੫ ਈ: ਵਿਚ ਲਿਖੀ ਉਰਦੂ ਦੀ ਪੁਸਤਕ "ਸ਼ਹੀਦਾਨਿ-ਵਫ਼ਾ" ਵਿਚ ਪੇਸ਼ ਕੀਤੀ ਹੈ। ਇਹ ਆਪਣੇ ਆਪ ਵਿਚ ਮਿਸਾਲ ਹੈ। ਮੁਗ਼ਲਈ ਜ਼ੁਲਮ ਬਾਰੇ ਜਿਸ ਤਰ੍ਹਾਂ ਸੱਚੇ ਤੇ ਨੇਕ ਮੁਸਲਮਾਨ ਵੀ ਸੋਚਦੇ ਹਨ, ਉਸ ਤੋਂ ਇਹ ਅੰਦਾਜ਼ਾ ਲਾਉਣਾ ਔਖਾ ਨਹੀਂ ਕਿ ਮਨੁੱਖੀ ਰਿਸ਼ਤੇ ਸਭ ਤੋਂ ਉੱਪਰ ਹਨ। ਧਰਮ, ਰਾਜ, ਜਾਤਾਂ-ਗੋਤਾਂ ਸਭ ਪਾਟੋ-ਧਾੜ ਦੇ ਜ਼ਿੰਮੇਵਾਰ ਹਨ।

ਅਲਹ ਯਾਰ ਖਾਂ 'ਜੋਗੀ' ਲਿਖਦਾ ਹੈ ਕਿ ਸ੍ਰੀ ਅਨੰਦਪੁਰ ਸਾਹਿਬ ਦੇ ਘੇਰੇ ਸਮੇਂ ਖਾਣ-ਪੀਣ ਦੇ ਰਾਸ਼ਨ ਦਾ ਤੋਟਾ ਆ ਗਿਆ ਸੀ। ਗੁਰੂ ਜੀ ਕੋਲ ਪਰਵਾਰ ਦੇ ਜੀਆਂ ਤੋਂ ਬਿਨਾਂ, ਬਹੁਤ ਥੋੜ੍ਹੇ ਸਿੱਖ ਰਹਿ ਗਏ ਸਨ:

*ਜਿਸ ਦਮ ਅਨੰਦਪੂਰ ਮੇਂ ਸਤਗੁਰ ਮੁਕੀਮ ਥੇ*
*ਹਮਰਾਹ ਘਰ ਕੇ ਲੋਗ ਥੇ ਔਰ ਕੁਛ ਨਦੀਮ ਥੇ*
*ਚਾਰੋਂ ਤਰਫ਼ ਸੇ ਕਿਲਅ਼ ਕੋ ਘੇਰੇ ਗਨੀਮ ਥੇ*
*ਟੂਟੇ ਥੇ ਰਿਜ਼ਕ ਕੇ ਦਿਲਿ-ਸਿੰਘਾਂ 'ਦੋ-ਨੀਮ' ਥੇ*

---

**204, Lotus Tower, Bollywood Heights, P.o. Dhakoli-160104, Distt.Mohali, M. 98157-53046*

ਕਿਲ੍ਹੇ ਨੂੰ ਘੇਰਨ ਵਾਲੀ ਫੌਜ ਬਾਰੇ ਅਲਹ ਯਾਰ ਖਾਂ 'ਜੋਗੀ' ਲਿਖਦਾ ਹੈ:

*ਅਅ਼ਦਾ ਕੀ ਫ਼ੌਜ ਕੇ ਨਾ ਸ਼ੁਮਾਰੋ-ਹਿਸਾਬ ਥੇ*
*ਸਰਦਾਰਿ-ਫ਼ੌਜ ਏਕ ਨਹੀਂ ਦੋ ਨਵਾਬ ਥੇ*
*ਰਾਜੇ ਕਈ ਪਹਾੜ ਕੇ ਭੀ ਹਮ-ਰਕਾਬ ਥੇ*

ਉਸ ਸਮੇਂ ਸ਼ਾਹੀ ਫੌਜ ਦਾ ਸਫੀਰ ਗੁਰੂ ਜੀ ਦੇ ਦਰਬਾਰ ਵਿਚ ਹਾਜ਼ਰ ਹੋਇਆ। ਉਸ ਨੇ ਆ ਕੇ ਕਿਹਾ:

*-ਕਹਨੇ ਲਗਾ ਹੁਜ਼ੂਰ ਕਾ ਰੁਤਬ: ਬੁਲੰਦ ਹੋ*
*ਨਾਨਕ ਕੀ ਸ਼ਾਨ ਦਸਵੇਂ ਗੁਰੂ ਮੇਂ ਦੁਚੰਦ ਹੋ...*
*ਭੇਜਾ ਹੈ ਮੁਝ ਕੋ ਨਾਜ਼ਿਮਿ ਸਰਹਿੰਦ ਨੇ ਯਹਾਂ*
*ਫ਼ਰਮਾਨਿ ਸ਼ਾਹਿ ਦਿੱਲੀ ਕੇ ਪਾਬੰਦ ਨੇ ਯਹਾਂ*
*-ਛੋੜੋ ਅਨੰਦ ਪੂਰ ਯਿਹ ਸ਼ਾਹੀ ਮਕਾਮ ਹੈ*
*ਮਖ਼ਦੂਸ਼ ਇਸ ਜਗਹ ਪ: ਤੁਮ੍ਹਾਰਾ ਕਯਾਮ ਹੈ*
*ਫ਼ੌਜੋਂ ਸੇ ਔਰ ਕਲਓਂ ਸੇ ਕ੍ਯਾ ਤੁਮ ਕੋ ਕਾਮ ਹੈ*
*-ਦੁਨੀਆ ਕੇ ਹਮ ਤੋ ਦੀਨ ਕੇ ਤੁਮ ਪਾਤਸ਼ਾਹ ਹੋ*
*ਆਤਾ ਨਹੀ ਯਕੀਂ ਉਮ ਤੁਮ੍ਹੇ ਦੁਨੀਆ ਕੀ ਚਾਹ ਹੋ*

ਬੜੀ ਸੋਚ ਵਿਚਾਰ ਪਿੱਛੋਂ ਗੁਰੂ ਜੀ ਨੇ ਕਿਲ੍ਹਾ ਖਾਲੀ ਕਰ ਦਿੱਤਾ:

*ਤਾਰੋਂ ਦੀ ਛਾਓਂ ਕਿਲਅ਼ ਸੇ ਸਤਗੁਰੂ ਰਵਾਂ ਹੁਏ...*
*ਚਾਰੋ ਪਿਸਰ ਹੁਜ਼ੂਰ ਕੇ ਹਮਰਹ ਸਵਾਰ ਥੇ*
*ਜ਼ੋਰ-ਆਵਰ ਅਤੇ ਫ਼ਤਹ ਅਜੀਤ ਔਰ ਜੁਝਾਰ ਥੇ*
*-ਸਤਗੁਰ ਕੀ ਮਾਏਂ ਸਾਥ ਥੀਂ ਸਤਗੁਰ ਕੀ ਮਾਂ ਕੇ ਸਾਥ...*
*ਗ਼ਰਜ਼ੇ ਗ਼ਰਜ਼ੇ ਕਿ ਕੂਚ ਕਰ ਦਿਯਾ ਕੁਲ ਖ਼ਾਨਦਾਂ ਕੇ ਸਾਥ...*

ਇਹ ਕਾਫਲਾ ਜਦੋਂ ਸਰਸਾ ਨਦੀ 'ਤੇ ਪਹੁੰਚਿਆ ਤਾਂ ਵੈਰੀਆਂ ਨੇ ਸਭ ਭਰੋਸੇ, ਵਾਅਦੇ ਤੇ ਸੁਗੰਧਾਂ ਭੁਲਾ ਕੇ ਹਮਲਾ ਕਰ ਦਿੱਤਾ। ਹਾਲਾਤ ਪ੍ਰਤਿਕੂਲ ਹੋਣ ਦੇ ਬਾਵਜੂਦ ਗੁਰੂ ਜੀ ਨੇ ਜਿਸ ਤਰ੍ਹਾਂ ਵੈਰੀ ਦਲਾਂ ਦਾ ਟਾਕਰਾ ਕੀਤਾ, ਉਸ ਬਾਰੇ ਅਲਹ ਯਾਰ ਖਾਂ ਲਿਖਦਾ ਹੈ:

*ਸਤਗੁਰ ਨੇ ਰਾਜਪੂਤੋਂ ਕੇ ਛੱਕੇ ਛੁੜਾ ਦਿਏ*
*ਮੁਗ਼ਲੋਂ ਕੇ ਵਲਵਲੇ ਭੀ ਜੋ ਥੇ ਸਭ ਮਿਟਾ ਦਿਏ...*
*ਰਾਜਾ ਜੋ ਚੜ੍ਹ ਕੇ ਆਏ ਥੇ ਬਾਰਹ ਪਹਾੜ ਸੇ*
*ਪਛਤਾ ਰਹੇ ਥੇ ਜੀ ਮੇਂ ਗੁਰੂ ਕੀ ਲਤਾੜ ਸੇ*
*-ਸਰਹਿੰਦ ਕੇ ਨਵਾਬ ਕਾ ਫ਼ਕ ਰੰਗ ਹੋ ਗਯਾ*
*ਲਸ਼ਕਰ ਕਾ ਹਾਲ ਦੇਖ ਕੇ ਵੁਹ ਦੰਗ ਹੋ ਗਯਾ*

ਸਰਸਾ ਦੀ ਲੜਾਈ ਵਿਚ ਪਰਵਾਰ ਖੇਰੂੰ-ਖੇਰੂੰ ਹੋ ਗਿਆ। ਮਾਤਾ ਸਾਹਿਬ ਕੌਰ

ਤੇ ਮਾਤਾ ਸੁੰਦਰੀ ਜੀ ਭਾਈ ਮਨੀ ਸਿੰਘ ਜੀ ਨਾਲ ਅੰਬਾਲੇ ਵੱਲ ਚਲੀਆਂ ਗਈਆਂ। ਵੱਡੇ ਸਾਹਿਬਜ਼ਾਦੇ ਤੇ ਗੁਰੂ ਸਾਹਿਬ ਵੈਰੀਆਂ ਨਾਲ ਲੜਦੇ ਹੋਏ ਰੋਪੜ ਵੱਲ ਵਧਦੇ ਗਏ।

ਮਾਤਾ ਗੁਜਰੀ ਜੀ ਤੇ ਛੋਟੇ ਸਾਹਿਬਜ਼ਾਦੇ ਰਹਿ ਗਏ। ਕੋਈ ਸਿੰਘ-ਸਿਪਾਹੀ ਨਹੀਂ, ਸਹਾਰਾ ਨਹੀਂ। ਮਾਤਾ ਗੁਜਰੀ ਦਾ ਦੁਲਾਰਾ ਵੀ ਨਹੀਂ, ਛੋਟੇ ਸਾਹਿਬਜ਼ਾਦੇ ਦਾਦੀ ਨੂੰ ਕਹਿ ਰਹੇ ਸਨ:

*ਦਾਦੀ ਸੇ ਬੋਲੇ ਅਪਨੇ ਸਿਪਾਹੀ ਕਿਧਰ ਗਏ*
*ਦਰਿਯਾ ਪ: ਹਮ ਕੋ ਛੋੜ ਕੇ ਰਾਹੀ ਕਿਧਰ ਗਏ*

ਮਾਤਾ ਗੁਜਰੀ ਜੀ ਵੀ ਉਸ ਬਿਪਤਾ ਦੀ ਘੜੀ ਸੋਚ ਰਹੀ ਸੀ:

*ਬੱਚੋਂ ਕਾ ਸਾਥ ਰਾਹ ਕਠਨ, ਸਰ ਪ: ਸ਼ਾਮ ਹੈ*
*ਸੁਨਸਾਨ ਦਸ਼ਤ ਚਾਰਸੂ, ਹੂ ਕਾ ਮੁਕਾਮ ਹੈ*
*...ਖਾਦਿਮ ਹੈ ਔਰ ਕੋਈ ਨ: ਹਮ ਰਾਹ ਗ਼ੁਲਾਮ ਹੈ*
*ਗ਼ੰਗੂ ਰਸੋਈਯਾ ਹੈ ਫਕਤ ਸਾਥ ਰਹਿ ਗਯਾ।*
*ਲੇ ਦੇ ਕੇ ਰਹਬਰੀ ਕੋ ਯਿਹ ਹੈਯਾਤ ਰਹ ਗਯਾ*

ਅਗਲੀ ਭਿਆਨਕ ਦਾਸਤਾਨ ਗੰਗੂ ਦੇ ਨਾਲ-ਨਾਲ ਤੁਰਦੀ ਹੈ। ਅਲਹ ਯਾਰ ਖਾਂ 'ਜੋਗੀ' ਅਨੁਸਾਰ ਗੰਗੂ ਕਹਿੰਦਾ ਹੈ:

*ਗਾਊਂ ਮਿਰਾ ਕਰੀਬ ਹੈ ਚਲੀਏ ਵਹਾਂ ਜਨਾਬ*
*ਬਾਗੇਂ ਉਠਾ ਕੇ ਆਈਏ ਪੀਛੇ ਮਿਰੇ ਸ਼ਿਤਾਬ ...*
*ਖੇੜੀ ਮੇਂ ਜਾ ਬਿਰਾਜੇ ਯਿਹ ਅਲ-ਕਿੱਸਾ ਸ਼ਾਮ ਕੋ*
*ਕੋਠਾ ਬ੍ਰਾਹਮਨ ਨੇ ਦਿਯਾ ਇਕ ਕਯਾਮ ਕੋ*

ਥੱਕੇ ਹੋਏ ਸਾਹਿਬਜ਼ਾਦੇ ਤੇ ਮਾਤਾ ਜੀ ਗੰਗੂ ਦੇ ਘਰ ਸੌਂ ਗਏ। ਗੰਗੂ ਦੇ ਮਨ ਵਿਚ ਬੇਈਮਾਨੀ ਆ ਗਈ। ਉਸ ਨੇ ਮਾਤਾ ਜੀ ਦਾ ਕੀਮਤੀ ਸਾਮਾਨ ਚੋਰੀ ਕਰ ਲਿਆ:

*ਮਾਤਾ ਕੇ ਸਾਥ ਡੱਬਾ ਥਾ ਇਕ ਜ਼ੇਵਰਾਤ ਕਾ...*
*ਕਹਤੇ ਹੈ ਜਬ ਕਿ ਵਕਤ ਹੁਆ ਆਧੀ ਰਾਤ ਕਾ...*
*ਮੁਹਰੋਂ ਕਾ ਬਦਰਾ ਔਰ ਵੁਹ ਡੱਬਾ ਉੜਾ ਗਯਾ*
*ਧੋਕੇ ਸੇ ਬ੍ਰਾਹਮਨ ਵੁਹ ਖ਼ਜ਼ਾਨਾ ਚੁਰਾ ਗਯਾ*
*-ਬਦਜ਼ਾਤ ਬਦ ਸਿਫ਼ਾਤ ਵੁਹ ਗੰਗੂ ਨਮਕ-ਹਰਾਮ*
*ਟੁਕੜੋਂ ਪ: ਸਤਗੁਰੂ ਕੇ ਜੋ ਪਲਤਾ ਰਿਹਾ ਮੁਦਾਮ...*
*ਦੁਨਿਯਾ ਮੇਂ ਅਪਨੇ ਨਾਮ ਕੋ ਬਦਨਾਮ ਕਰ ਗਯਾ*
*ਦੁਸ਼ਮਨ ਭੀ ਜੋ ਨਾ ਕਰਤਾ ਵੁਹ ਯਿਹ ਕਾਮ ਕਰ ਗਯਾ*

ਮਾਤਾ ਗੁਜਰੀ ਜੀ ਜਦੋਂ ਸਵੇਰੇ ਜਾਗੇ ਤਾਂ ਗੰਗੂ ਨੂੰ ਉਨ੍ਹਾਂ ਨੇ ਲਾਹਨਤਾਂ ਪਾਈਆਂ ਕਿ ਮੰਗ ਕੇ ਜਿਤਨਾ ਮਰਜ਼ੀ ਧਨ ਲੈ ਲੈਂਦਾ, ਇਸ ਤਰ੍ਹਾਂ ਚੋਰੀ ਕਰ ਕੇ ਨਮਕ-ਹਰਾਮੀ ਦਾ ਪਾਪ ਨਾ ਕਰਦਾ, ਤਾਂ ਉਹ ਦਗ਼ਾਬਾਜ਼ੀ ਕਰਨ 'ਤੇ ਉਤਰ ਆਇਆ:

*-ਅਲਕਿੱਸਾ ਜਬ ਸਵੇਰ ਕੋ ਜਾਗੀਂ ਗੁਰੂ ਕੀ ਮਾਂ*
*ਰੱਖੇ ਹੁਏ ਖ਼ਜ਼ਾਨੇ ਕਾ ਪਾਯਾ ਨ: ਕੁਛ ਨਿਸ਼ਾਂ*
*ਗੰਗੂ ਸੇ ਬੋਲੀ ਲੇਤਾ ਹੈ ਕ੍ਯੋਂ ਸਬਰਿ ਬੇਕਸਾਂ*
*ਜ਼ਰ ਲੇ ਗਯਾ ਉਠਾ ਕੇ ਤੂ ਐ ਜ਼ਿਸ਼ਤ-ਰੂ ਕਹਾਂ*
*ਬਿਹਤਰ ਥਾ ਮਾਂਗ ਲੇਤਾ ਤੂੰ ਹਮ ਸੇ ਤਮਾਮ ਮਾਲ*
*ਲੇਕਿਨ ਹੁਆ ਚੁਰਾਨੇ ਸੇ ਤੁਝ ਪਰ ਹਰਾਮ ਮਾਲ*
*-ਉਪਦੇਸ਼ ਮਾਤ ਗੁਜਰੀ ਕਾ ਸੁਨ ਕਰ ਵੁਹ ਬੇ-ਹਯਾ*
*ਸ਼ਰਮਿੰਦ: ਹੋਨੇ ਕੀ ਜਗਹ ਚਿੱਲਾਨੇ ਲਗ ਗਯਾ*
*ਬਕਤਾ ਥਾ ਜ਼ੋਰ ਜ਼ੋਰ ਸੇ ਦੇਖੋ .ਗਜ਼ਬ ਹੈ ਕ੍ਯਾ*
*ਤੁਮ ਕੋ ਪਨਾਹ ਦੇਨੇ ਕੀ ਕ੍ਯਾ ਥੀ ਯਹੀ ਜਜ਼ਾ*
*-ਚੁਪ ਚਾਪ ਘਰ ਸੇ ਚਲ ਦਿਯਾ ਫਿਰ ਵੁਹ ਨਮਕ-ਹਰਾਮ*
*ਪਹੁੰਚਾ ਵੁਹ ਉਸ ਜਗਹ ਪ: ਮੋਰਿੰਡਾ ਥਾ ਜਿਸ ਕਾ ਨਾਮ*
*ਮੁਖ਼ਬਿਰ ਵਹਾਂ ਨਵਾਬ ਕੇ ਰਖਤੇ ਥੇ ਕੁਛ ਕਯਾਮ*

ਗੰਗੂ ਨੇ ਮੋਰਿੰਡੇ ਦੀ ਕੋਤਵਾਲੀ ਜਾ ਕੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਮਾਤਾ ਜੀ ਤੇ ਛੋਟੇ ਸਾਹਿਬਜ਼ਾਦਿਆਂ ਦੇ ਆਪਣੇ ਘਰ 'ਚ ਹੋਣ ਦੀ ਇਤਲਾਹ ਦੇ ਕੇ ਨਮਕ-ਹਰਾਮੀ ਦਾ ਕਲੰਕ ਮੱਥੇ 'ਤੇ ਲੁਆ ਲਿਆ।

ਮੋਰਿੰਡੇ ਦਾ ਕੋਤਵਾਲ ਸਭ ਨੂੰ ਗ੍ਰਿਫ਼ਤਾਰ ਕਰ ਕੇ ਸਰਹਿੰਦ ਦੇ ਨਵਾਬ ਪਾਸ ਲੈ ਗਿਆ। ਨਵਾਬ ਨੇ ਉਨ੍ਹਾਂ ਨੂੰ ਬੁਰਜ ਵਿਚ ਕੈਦ ਕਰਨ ਦਾ ਹੁਕਮ ਦਿੱਤਾ। ਉੱਥੇ ਤਿੰਨ ਦਿਨ ਭੁੱਖੇ-ਤਿਹਾਇਆਂ ਨੂੰ ਕੈਦ ਕਰੀ ਰੱਖਿਆ। ਫਿਰ ਸੁੱਚਾ ਨੰਦ ਨੇ ਨਵਾਬ ਨੂੰ ਕਿਹਾ ਕਿ ਗੁਰੂ ਜੀ ਤੋਂ ਬਦਲਾ ਲੈਣ ਦਾ ਸਮਾਂ ਆ ਗਿਆ ਹੈ। ਮਸੂਮ ਸਮਝ ਕੇ ਇਨ੍ਹਾਂ 'ਤੇ ਤਰਸ ਕਰਨ ਦੀ ਲੋੜ ਨਹੀਂ। ਅਲਹ ਯਾਰ ਖਾਂ 'ਜੋਗੀ' ਲਿਖਦਾ ਹੈ:

*ਕੈਦਿ-ਬਲਾ ਮੇਂ ਤੀਸਰਾ ਦਿਨ ਥਾ ਜਨਾਬ ਕੋ*
*ਬੇਆਬ ਕਰ ਚੁਕੀ ਥੀ ਅ਼ਤਸ਼ ਹਰ ਗੁਲਾਬ ਕੋ*
*ਤਰਸੇ ਹੁਏ ਥੇ ਰਿਜ਼ਕ ਕੋ ਜੀ ਔਰ ਖ਼ਾਬ ਕੋ*
*ਇਸ ਰੋਜ਼ ਸੁੱਚਾਨੰਦ ਯਿਹ ਬੋਲਾ ਨਵਾਬ ਕੋ...*
*ਮੰਗਵਾ ਕੇ ਕਲਗੀਧਰ ਕੇ ਪਿਸਰ ਇੰਤਿਕਾਮ ਲੋ*
*ਮਅ਼ਸੂਮ ਸਮਝ ਕੇ ਦਯਾ ਸੇ ਨ: ਕਾਮ ਲੋ*

ਨਵਾਬ ਸੁੱਚਾ ਨੰਦ ਨੂੰ ਗੁਰੂ ਜੀ ਦੇ ਸਹਿਬਜ਼ਾਦਿਆਂ ਨੂੰ ਕਚਹਿਰੀ ਵਿਚ ਮੰਗਾਉਣ ਲਈ ਹੁਕਮ ਦੇ ਦਿੱਤਾ ਗਿਆ। ਉਸ ਨੇ ਕਿਹਾ ਕਿ ਉਹ ਆਪਣੇ ਵੈਰੀ ਦੇ ਬੱਚੇ ਖਤਮ ਕਰਵਾ ਕੇ ਹੀ ਦਮ ਲਵੇਗਾ। ਉਸ ਨੇ ਮੇਰਾ ਸਭ ਦਬਦਬਾ ਖਤਮ ਕਰ ਦਿੱਤਾ ਹੈ।

ਜਦੋਂ ਸੁੱਚਾ ਨੰਦ ਤੇ ਹੋਰ ਅਹਿਲਕਾਰ ਸਾਹਿਬਜ਼ਾਦਿਆਂ ਨੂੰ ਲੈਣ ਠੰਡੇ ਬੁਰਜ ਪਹੁੰਚੇ ਤਾਂ ਮਾਤਾ ਗੁਜਰੀ ਜੀ ਦੀ ਬਾਰੇ ਜੋਗੀ ਜੀ ਦਾ ਕਥਨ ਹੈ:

*...ਮਾਤਾ ਨੇ ਦੇਖ ਕਰ ਕਹਾ "ਹੈ ਹੈ ਗ਼ਜ਼ਬ ਹੁਆ*
*ਬਸ ਆਨ ਪਹੁੰਚਾ ਸਿਰ ਪ: ਹੈ ਮੌਕਅ਼ ਜੁਦਾਈ ਕਾ*
*ਦੇਖੂੰਗੀ ਉਮ੍ਰ ਭਰ ਕੋ ਨ: ਪ੍ਯਾਰੀ ਸੂਰਤੇਂ*
*ਮੱਟੀ ਮੇਂ ਮਿਲਨੇ ਵਾਲੀ ਹੈਂ ਮੈ ਵਾਰੀ ਸੂਰਤੇਂ"*
*-ਜਾਨੇ ਸੇ ਪਹਲੇ ਆਓ ਗਲੇ ਸੇ ਲਗਾ ਤੋ ਲੂੰ*
*ਕੇਸੋਂ ਕੋ ਕੰਘੀ ਕਰ ਦੂੰ ਜ਼ਰਾ ਮੂੰਹ ਧੁਲਾ ਤੋ ਲੂੰ*
*ਪ੍ਯਾਰੇ ਸਰੋਂ ਪ: ਨਨ੍ਹੀ ਸੀ ਕ਼ਲਗੀ ਸਜਾ ਤੋ ਲੂੰ*
*ਮਰਨੇ ਸੇ ਪਹਲੇ ਤੁਅ ਕੋ ਦੂਲ੍ਹਾ ਬਨਾ ਤੋ ਲੂੰ*

ਉਸ ਸਮੇਂ ਧਰਤੀ ਥੰਮ ਗਈ ਹੋਵੇਗੀ, ਆਕਾਸ਼ ਕੰਬਿਆ ਹੋਵੇਗਾ। ਮਾਤਾ ਗੁਜਰੀ ਜੀ ਦੀ ਉਸ ਸਮੇਂ ਜੋ ਦਸ਼ਾ ਸੀ, ਉਸ ਲਈ ਕੋਈ ਸ਼ਬਦ ਕਿੱਥੋਂ ਲਿਆਵੇ? ਜੋਗੀ ਜੀ ਦੇ ਸ਼ਬਦਾਂ ਰਾਹੀਂ ਮਾਤਾ ਗੁਜਰੀ ਜੀ ਕਹਿ ਰਹੇ ਸਨ:

*ਬੇਟੇ ਸੇ ਪਹਲੇ ਬਿਛੜੀ ਥੀ ਤੁਮ ਭੀ ਬਿਛੜ ਚਲੇ*
*ਬਿਗੜੇ ਹੁਏ ਨਦੀਬ ਜ਼ਿਯਾਦ: ਬਿਗੜ ਚਲੇ...*
*ਬਿਹਤਰ ਥਾ ਤੁਮ ਸੇ ਪਹਲੇ ਮੈਂ ਦੇਤੀ ਪਰਾਨ ਕੋ*
*ਦੁਖ ਸੇ ਤੁਮ੍ਹਾਰੇ ਦੁਖ ਹੈ ਸਿਵਾ ਮੇਰੀ ਜਾਨ ਕੋ*
*-ਕਰ ਕਰ ਕੇ ਰੋਤੀ ਜਾਤੀ ਥੀ ਜ਼ਾਰੋ ਕਤਾਰ ਮਾਤ*
*ਜ਼ੋਰ-ਆਵਰ ਔਰ ਫ਼ਤਹ ਪ: ਹੋਤੀ ਨਿਸਾਰ ਮਾਤ*
*ਇਸ-ਦਰਜ਼ ਰੰਜੋਗ਼ਮ ਸੇ ਹੁਈ ਬੇਕਰਾਰ ਮਾਤ*
*ਗ਼ਸ਼ ਖਾ ਕੇ ਗਿਰਨੇ ਵਾਲੀ ਥੀ ਬੇਇਖ਼ਤਿਯਾਰ ਮਾਤ*

ਅਜਿਹੀ ਹਾਲਤ ਵਿਚ ਜ਼ਾਲਮ ਸਾਹਿਬਜ਼ਾਦਿਆਂ ਨੂੰ ਨਵਾਬ ਦੇ ਦਰਬਾਰ ਵੱਲ ਲੈ ਤੁਰੇ। ਜਦੋਂ ਦਰਬਾਰ ਪਹੁੰਚੇ ਤਾਂ ਨਵਾਬ ਸਰਹਿੰਦ ਨੇ ਸਾਹਿਬਜ਼ਾਦਿਆਂ ਨੂੰ ਇਸਲਾਮ ਕਬੂਲ ਕਰਨ ਲਈ ਕਿਹਾ। ਜਾਨ ਬਖਸ਼ਣ ਦੇ ਲਈ ਲਾਲਚ ਦਿੱਤੇ। ਸਾਹਿਬਜ਼ਾਦਿਆਂ ਦੇ ਜਵਾਬ ਨੇ ਨਵਾਬ ਨੂੰ ਲਾਜਵਾਬ ਕਰ ਦਿੱਤਾ:

*ਸਤਗੁਰ ਕੇ ਲਾਡਲੋਂ ਨੇ ਦਿਯਾ ਰੁਅ਼ਬ ਸੇ ਜਵਾਬ*
*ਆਤੀ ਨਹੀਂ ਸ਼ਰਮ ਹੈ ਜ਼ਰਾ ਤੁਝ ਕੋ ਐ ਨਵਾਬ*
*ਦੁਨਿਯਾ ਕੇ ਪੀਛੇ ਕਰਤਾ ਹੈ ਕ੍ਯੋਂ ਦੀਨ ਕੋ ਖ਼ਰਾਬ*
*ਕਿਸ ਜਾ ਲਿਖਾ ਹੈ ਜ਼ੁ਼ਲਮ, ਦਿਖਾ ਤੋ ਹਮੇਂ ਕਿਤਾਬ*
*ਤਅਲੀਮ ਜ਼ੋਰ ਕੀ ਕਹੀਂ ਕੁਰਆਨ ਮੇਂ ਨਹੀਂ*
*ਖ਼ੂਬੀ ਤੁਮ੍ਹਾਰੇ ਸ਼ਾਹ ਕੇ ਈਮਾਨ ਮੇਂ ਨਹੀਂ*

ਬੜੇ ਲੰਮੇ-ਚੌੜੇ ਸੁਆਲਾਂ-ਜੁਆਬਾਂ ਪਿੱਛੋਂ ਸਾਹਿਬਜ਼ਾਦਿਆਂ ਨੇ ਕਿਹਾ:

*ਸਚ ਕੋ ਮਿਟਾਓਗੇ ਤੋਂ ਮਿਟੋਗੇ ਜਹਾਨ ਸੇ*
*ਡਰਤਾ ਨਹੀਂ ਅਕਾਲ ਸਹਿਸ਼ਾਹ ਕੀ ਸ਼ਾਨ ਸੇ*

ਨਵਾਬ ਮਸੂਮਾਂ ਦੀਆਂ ਗੱਲਾਂ ਸੁਣ ਕੇ ਚੁੱਪ ਹੋ ਗਿਆ ਤਾਂ ਸੁੱਚਾ ਨੰਦ ਨੇ ਫਿਰ ਨਵਾਬ ਨੂੰ ਕਿਹਾ:

*ਕ੍ਯਾ ਖ਼ੂਬ ਹੈ ਨਵਾਬ ਭੀ ਬਾਤੋਂ ਮੇਂ ਆ ਗਏ*
*ਉਸ ਬੁਤ-ਸ਼ਿਕਨ ਕੇ ਬੱਚੋਂ ਕੀ ਘਾਤੋਂ ਮੇਂ ਆ ਗਏ...*
*ਕਹਤੇ ਯਿਹ ਤੋ ਬੁਰਾ ਸ਼ਹੇ-ਹਿੰਦੋਸਤਾਨ ਕੋ*
*ਤੁਮ ਦੇਖਤੇ ਹੋ ਰਹਮ ਸੇ ਕ੍ਯੋਂ ਇਨ ਕੀ ਜਾਨ ਕੋ*

ਨਵਾਬ ਸਰਹਿੰਦ ਨੇ ਸੁੱਚਾ ਨੰਦ ਨੂੰ ਕਿਹਾ ਕਿ ਉਹ ਮਲੇਰਕੋਟਲੀਆ ਨੂੰ ਕਹੇ ਕਿ ਉਹ ਆਪਣੇ ਬਾਪ ਦੀ ਮੌਤ ਦਾ ਬਦਲਾ ਗੁਰੂ ਜੀ ਦੇ ਸਾਹਿਬਜ਼ਾਦਿਆਂ ਨੂੰ ਮਾਰ ਕੇ ਲੈ ਲੈਣ। ਉਸ ਨੇ ਜੋ ਜਵਾਬ ਨਵਾਬ ਨੂੰ ਦਿੱਤਾ ਅਲਹ ਯਾਰ ਖਾਂ 'ਜੋਗੀ' ਉਸ ਨੇ ਸਿੱਧ ਕਰ ਦਿੱਤਾ ਕਿ ਸਾਰੇ ਮਨੁੱਖ ਜਾਲਮ ਨਹੀਂ ਹੁੰਦੇ। ਅਲਹ ਯਾਰ ਖਾਂ ਦੇ ਸ਼ਬਦਾਂ ਵਿਚ ਮਲੇਰਕੋਟਲੀਆ ਨੇ ਕਿਹਾ:

*ਬਦਲਾ ਹੀ ਲੇਨਾ ਹੋਗਾ ਤੋਂ ਹਮ ਲੇਂਗੇਂ ਬਾਪ ਸੇ*
*ਮਹਫ਼ੂਜ ਰੱਖੇ ਹਮ ਕੋ ਖ਼ੁਦਾ ਐਸੇ ਪਾਪ ਸੇ*

ਇਸ ਮਗਰੋਂ ਨਵਾਬ ਸਰਹਿੰਦ ਨੇ ਉਹ ਕਹਿਰ ਢਾਅ ਦਿੱਤਾ, ਜੋ ਸਿੱਖ ਇਤਿਹਾਸ ਪੜ੍ਹਦਿਆਂ ਅੱਜ ਵੀ ਹੰਝੂਆਂ ਨਾਲ ਰੁਲਾ ਦਿੰਦਾ ਹੈ। ਫਿਰ ਨਵਾਬ ਤੇ ਸੁੱਚਾ ਨੰਦ ਸਾਹਿਬਜ਼ਾਦਿਆਂ ਨੂੰ:-

*...ਦੀਵਾਰ ਮੇਂ ਚੁਨਾਨੇ ਤੈਯਾਰ ਹੋ ਗਏ*
*ਈਂਟੇਂ ਮੰਗਾਈ ਚੂਨਾ ਭੀ ਫ਼ੌਰਨ ਬਹਮ ਕਿਯਾ*
*ਯਾਰਾ ਨਹੀਂ ਬਯਾਨ ਕਾ ਫਿਰ ਜੋ ਸਿਤਮ ਕਿਯਾ*

ਫਿਰ ਜ਼ੁਲਮ ਦੀ ਦਾਸਤਾਨ ਮੁਕੰਮਲ ਹੋ ਗਈ:

*ਹਾਥੋਂ ਮੇਂ ਡਾਲ ਕੇ ਦੋਨੋਂ ਵਹ ਨੌਨਿਹਾਲ*
*ਕਹਤੇ ਹੁਏ ਜ਼ਬਾਂ ਸੇ ਬੜ੍ਹੇ ਸਤਿ ਸ੍ਰੀ ਅਕਾਲ*
*ਚਿਹਰੋਂ ਪ: ਗਮ ਕਾ ਨਾਮ ਨ: ਥਾ ਔਰ ਨ: ਥਾ ਮਲਾਲ*
*ਜਾ ਠਹਰੇ ਸਰ ਪ: ਮੌਤ ਕੇ ਫਿਰ ਭੀ ਨ: ਥਾ ਖਯਾਲ*

ਬੱਚਿਆਂ ਦਾ ਨੀਹਾਂ 'ਚ ਚਿਣੇ ਜਾਣਾ ਸਰਹਿੰਦ ਦੇ ਕਾਤਲਾਂ ਦੀ ਮੌਤ ਦਾ ਪੈਗ਼ਾਮ ਸੀ। ਜੋਗੀ ਜੀ ਦੇ ਸ਼ਬਦਾਂ ਵਿਚ ਮਾਨੋ ਸਾਹਿਬਜ਼ਾਦੇ ਸ਼ਹੀਦੀ ਪਾ ਕੇ ਕਹਿ ਰਹੇ ਹੋਣ:

*ਹਮ ਜਾਨ ਦੇ ਕੇ ਔਰੋਂ ਕੀ ਜਾਨੇਂ ਬਚਾ ਚਲੇ*
*ਸਿੱਖੀ ਦੀ ਨੀਵ ਹਮ ਹੈਂ ਸਰੋਂ ਪਰ ਉਠਾ ਚਲੇ*

ਗੁਰੂ ਜੀ ਦੀ ਮਾਤਾ ਜੀ ਤੇ ਸਾਹਿਬਜਾਦਿਆਂ ਦੀ ਸ਼ਹੀਦੀ ਉਹ ਖ਼ੂਨੀ ਇਤਿਹਾਸਿਕ ਕਾਂਡ ਹੈ, ਜਿਸ ਨੇ ਮੁਗ਼ਲ ਰਾਜ ਦੀਆਂ ਨੀਂਹਾਂ ਉਖਾੜ ਦਿੱਤੀਆਂ ਅਲਹ ਯਾਰ ਖਾਂ 'ਜੋਗੀ' ਨੇ ਖ਼ੂਬ ਲਿਖਿਆ ਹੈ:

*ਜੋਗੀ ਜੀ ਇਸ ਕੇ ਬਅ਼ਦ ਹੁਈ ਥੋੜ੍ਹੀ ਦੇਰ ਥੀ*
*ਬਸਤੀ ਸਰਹਿੰਦ ਸ਼ਹਿਰ ਕੀ ਈਂਟੋਂ ਕਾ ਢੇਰ ਥੀ* ■

*ਇਕਾਂਗੀ ਨਾਟਕ:*

# ਕਾਤਲ ਮਸੂਮ ਜਿੰਦਾਂ ਦਾ

*-ਸ. ਬਲਦੇਵ ਸਿੰਘ**

ਦ੍ਰਿਸ਼: ਸੂਬੇਦਾਰ ਵਜ਼ੀਰ ਖਾਂ ਦਰਬਾਰ ਹਾਲ ਵਿਚ ਡੂੰਘੀ ਸੋਚ ਵਿਚ ਬੈਠਾ ਦਿਖਾਈ ਦਿੰਦਾ ਹੈ। ਹਾਲ ਦੇ ਮੂਹਰੇ ਦੋ ਸੰਤਰੀ ਪਹਿਰੇ 'ਤੇ ਖੜ੍ਹੇ ਹਨ। ਵਜ਼ੀਰ ਸੁੱਚਾ ਨੰਦ ਸੰਤਰੀਆਂ ਕੋਲ ਆ ਰਿਹਾ ਦਿਖਾਈ ਦਿੰਦਾ ਹੈ। ਨਾਲ ਉਸ ਦੇ ਮੌਲਵੀ ਵੀ ਹੈ। ਸੰਤਰੀ ਸੁੱਚਾ ਨੰਦ ਵਜ਼ੀਰ ਨੂੰ ਵੇਖ ਕੇ ਝੁੱਕ ਕੇ ਸਲਾਮ ਕਰਦੇ ਹਨ।

ਸੰਤਰੀ: ਜਨਾਬ! ਕੋਈ ਹੁਕਮ।

ਸੁੱਚਾ ਨੰਦ: ਜਾਓ, ਸੂਬੇਦਾਰ ਸਾਹਿਬ ਨੂੰ ਕਹੋ ਕਿ ਸੁੱਚਾ ਨੰਦ ਮਿਲਣਾ ਚਾਹੁੰਦਾ ਏ, ਕੰਮ ਜਰੂਰੀ ਐ। ਅੱਛਾ, ਨਾਲੇ ਕਹਿ ਦੇਣਾ ਕਿ ਮੌਲਵੀ ਸਾਬ੍ਹ ਵੀ ਨਾਲ ਹੀ ਨੇ।

ਸੰਤਰੀ: ਅੱਛਾ ਹਜ਼ੂਰ!

(ਸੰਤਰੀ ਅੰਦਰ ਜਾਂਦਾ ਹੈ। ਸੂਬੇਦਾਰ ਨੂੰ ਝੁੱਕ ਕੇ ਸਲਾਮ ਕਰਦਾ ਹੈ)

ਸੰਤਰੀ: ਹਜ਼ੂਰ! ਵਜ਼ੀਰ ਸੁੱਚਾ ਨੰਦ ਜੀ ਆਏ ਨੇ ਤੇ ਨਾਲ ਮੌਲਵੀ ਸਾਬ੍ਹ ਵੀ ਨੇ। ਮਿਲਣਾ ਚਾਹੁੰਦੇ ਨੇ, ਜੇ ਹੁਕਮ ਹੋਵੇ ਤਾਂ ਅੰਦਰ ਭੇਜ ਦਿਆਂ?

ਵਜ਼ੀਰ ਖਾਂ: ਕਿਉਂ ਨਹੀਂ! ਕਿਉਂ ਨਹੀਂ! ਜਾਓ, ਉਨ੍ਹਾਂ ਨੂੰ ਅੰਦਰ ਭੇਜ ਦਿਓ।

ਸੁੱਚਾ ਨੰਦ: (ਝੁੱਕ ਕੇ) ਸੂਬੇਦਾਰ ਸਾਬ੍ਹ! ਸਲਾਮਾ ਲੇਕਮ।

ਮੌਲਵੀ: (ਝੁੱਕ ਕੇ) ਸੂਬੇਦਾਰ ਸਾਬ੍ਹ!! ਸਲਾਮਾ ਲੇਕਮ।

ਵਜ਼ੀਰ ਖਾਂ: ਵਾਲੇਕਮ ਸਲਾਮ! ਵਾਲੇਕਮ ਸਲਾਮ!

(ਬੈਠਣ ਦਾ ਇਸ਼ਾਰਾ ਕਰ ਕੇ) ਸੁੱਚਾ ਨੰਦ! ਕੋਈ ਖਾਸ ਗੱਲ?

ਸੁੱਚਾ ਨੰਦ: ਸੂਬੇਦਾਰ ਸਾਬ੍ਹ! ਖਾਸ ਗੱਲ ਏਹ ਹੈ ਕਿ ਸਾਹਿਬਜ਼ਾਦਿਆਂ ਨੂੰ ਮਾਰ ਦੇਣ ਦਾ ਪੂਰਾ-ਪੂਰਾ ਪ੍ਰਬੰਧ ਕਰ ਦਿੱਤਾ ਏ। ਹਾਂ, ਮੌਲਵੀ ਤੇ ਮੁਫ਼ਤੀ ਸਾਹਿਬ ਤੋਂ ਫ਼ਤਵਾ ਵੀ ਲਗਵਾ ਦਿੱਤਾ ਗਿਆ ਏ।

ਵਜ਼ੀਰ ਖਾਂ: ਬਹੁਤ ਖੂਬ! ਬਹੁਤ ਖੂਬ!! ਏਹ ਤਾਂ ਤੂੰ ਬਹੁਤ ਚੰਗੀ ਗੱਲ ਕੀਤੀ ਏ ਬੱਚਿਆਂ ਨੂੰ ਫ਼ਤਵਾ ਲਗਵਾ ਕੇ।

ਮੌਲਵੀ: ਸੂਬੇਦਾਰ ਸਾਬ੍ਹ! ਏਹਨਾਂ ਬੱਚਿਆਂ ਦਾ ਬਚਣਾ ਹੁਣ ਬਹੁਤ ਮੁਸ਼ਕਿਲ ਐ। ਫ਼ਤਵਾ ਜਾਰੀ ਹੋਣ ਤੋਂ ਬਾਅਦ ਹੁਣ ਓਦੋਂ ਤਕ ਕੁਝ ਨੀਂ ਬਣਦਾ ਜਦ ਤਕ ਉਹ ਇਸਲਾਮ ਕਬੂਲ ਨੀਂ ਕਰ ਲੈਂਦੇ।

---

**ਬੀ.ਡੀ.ਪੀ.ਓ (ਸੇਵਾ ਮੁਕਤ), ੧੯੪੫/੭, ਸਾਹਮਣੇ ਸਿਵਲ ਹਸਪਤਾਲ, ਰੂਪਨਗਰ।*

ਵਜ਼ੀਰ ਖਾਂ: ਸੁੱਚਾ ਨੰਦ! ਤੂੰ ਏਹ ਮੇਰੀ ਮੁਸ਼ਕਿਲ ਹੱਲ ਕਰ ਕੇ ਮੇਰੇ ਦਿਮਾਗ 'ਤੇ ਪਿਆ ਬੋਝ ਉਤਾਰ ਦਿੱਤਾ ਏ। ਇਕ ਗੱਲ ਹੋਰ। ਮੈਨੂੰ ਲੱਗਦੈ, ਮਸੂਮਾਂ ਨੂੰ ਮਾਰਨ ਲਈ ਕੋਈ ਵੀ ਜੱਲਾਦ ਹਾਂ ਨਹੀਂ ਕਰੇਗਾ। ਇਸ ਕਰਕੇ ਮੇਰਾ ਹੁਕਮ ਐ ਕਿ ਸਾਸ਼ਲ ਬੇਗ ਤੇ ਬਾਸ਼ਲ ਬੇਗ ਤੋਂ ਇਹ ਕੰਮ ਕਰਾਉਣ ਲਈ ਉਨ੍ਹਾਂ ਨੂੰ ਜੇਲ੍ਹ ਤੋਂ ਰਿਹਾਅ ਕੀਤਾ ਜਾਵੇ।

ਸੁੱਚਾ ਨੰਦ: ਅੱਛਾ ਹਜ਼ੂਰ! ਆਪ ਦੇ ਹੁਕਮ ਦੀ ਤਾਮੀਲ ਕੀਤੀ ਜਾਏਗੀ।

ਜੈਨਾ ਬੇਗ਼ਮ: (ਦਰਵਾਜ਼ੇ ਵਿੱਚੋਂ ਦਰਬਾਰ ਹਾਲ ਵਿਚ ਤਿੰਨਾਂ ਨੂੰ ਵੇਖ ਕੇ) ਸੂਬੇਦਾਰ ਸਾਬ੍ਹ! ਅੱਜ ਸਵੇਰੇ-ਸਵੇਰੇ ਇਹ ਤਿੱਕੜੀ ਕਿਵੇਂ ਇਕੱਠੀ ਹੋਈ-ਹੋਈ ਐ? ਰੱਬ ਖ਼ੈਰ ਕਰੇ! ਆਹ ਤੁਸੀਂ ਘੁਸਰ-ਮੁਸਰ ਕੀ ਕਰ ਰਹੇ ਓ ? ਕੋਈ ਖ਼ਾਸ ਗੱਲ ਜ਼ਰੂਰ ਏ ?

ਵਜ਼ੀਰ ਖਾਂ: ਬੇਗਮ ਤੈਨੂੰ ਪਤਾ ਤਾਂ ਹੈ ਕਿ ਸਿੱਖਾਂ ਦੇ ਗੁਰੂ ਦੇ ਛੋਟੇ ਸਾਹਿਬਜ਼ਾਦੇ ਤੇ ਉਨ੍ਹਾਂ ਦੀ ਬੁੱਢੀ ਦਾਦੀ ਵੀ ਆ। ਉਹ ਠੰਡੇ ਬੁਰਜ ਵਿਚ ਕੈਦ ਕੀਤੇ ਨੇ।

ਜੈਨਾ ਬੇਗਮ: ਲਗਦੈ ਤੁਸੀਂ ਤਿੰਨੇ ਜਣੇ ਉਨ੍ਹਾਂ ਬਾਰੇ ਕੋਈ ਵਿਉਂਤ ਬਣਾ ਰਹੇ ਹੋ!

ਵਜ਼ੀਰ ਖਾਂ: ਹਾਂ, ਉਹ ਇਸਲਾਮ ਕਬੂਲ ਨਹੀਂ ਕਰਨਾ ਚਾਹੁੰਦੇ। ਉਨ੍ਹਾਂ ਨੂੰ ਹਰ ਤਰ੍ਹਾਂ ਦਾ ਲਾਲਚ ਦਿੱਤਾ ਗਿਆ ਏ। ਨਵਾਬੀਆਂ ਦੀ ਪੇਸ਼ਕਸ਼ ਵੀ ਕੀਤੀ ਗਈ ਏ। ਹੀਰੇ ਜ਼ਵਾਹਰਾਤ ਤੋਂ ਇਲਾਵਾ ਚੰਗੀਆਂ-ਚੰਗੀਆਂ ਨੂਰਾਂ ਨਾਲ ਵਿਆਹ ਕਰਾਉਣ ਦਾ ਲਾਲਚ ਵੀ ਦਿੱਤਾ ਗਿਆ ਏ ਪਰ ਉਹ ਆਪਣੇ ਧਰਮ ਵਿਚ ਐਸੇ ਪੱਕੇ ਨੇ ਕਿ ਮੇਰੀ ਕੋਈ ਗੱਲ ਮੰਨਣ ਲਈ ਤਿਆਰ ਨਹੀਂ।

ਜੈਨਾ ਬੇਗ਼ਮ: ਫਿਰ ਤੁਸਾਂ ਕੀ ਸੋਚਿਆ ?

ਵਜ਼ੀਰ ਖਾਂ: ਸੋਚਿਆ ਏਹੀ ਹੈ ਕਿ ਜੇਕਰ ਉਹ ਇਸਲਾਮ ਕਬੂਲ ਨੀਂ ਕਰਦੇ ਤਾਂ ਉਨ੍ਹਾਂ ਨੂੰ ਪਹਿਲਾਂ ਜਿਊਂਦਿਆਂ ਨੂੰ ਕੰਧਾਂ ਵਿਚ ਚਿਣਵਾ ਦਿੱਤਾ ਜਾਵੇ। ਜੇ ਫਿਰ ਵੀ ਨਾ ਮੰਨਣ ਤਾਂ ਕਤਲ ਕਰ ਦਿੱਤਾ ਜਾਵੇ।

ਜੈਨਾ ਬੇਗ਼ਮ: ਸ਼ਾਬਾਸ਼! ਸੂਬੇਦਾਰ ਸਾਬ੍ਹ ਸ਼ਾਬਾਸ਼!! ਏਹ ਭਲਾ ਤੁਹਾਡੀ ਕਿੱਡੀ ਵੱਡੀ ਬਹਾਦਰੀ ਐ ਮਸੂਮਾਂ ਨੂੰ ਮਾਰਨ ਵਾਲੀ! ਉਨ੍ਹਾਂ ਦੇ ਬਾਪ ਨਾਲ ਮੁਕਾਬਲਾ ਕਰਦੇ, ਫਿਰ ਤੁਹਾਡੀ ਬਹਾਦਰੀ ਦਾ ਪਤਾ ਲਗਦਾ। ਜਦੋਂ ਉਹਦੇ ਨਾਲ ਮੁਕਾਬਲਾ ਕਰਨਾ ਸੀ ਤਾਂ ਤੁਸੀਂ ਆਪਣੀ ਜਾਨ ਬਚਾ ਕੇ ਭੱਜਣ ਦੀ ਕੀਤੀ। ਹੁਣ ਇਨ੍ਹਾਂ ਮਸੂਮਾਂ ਨੂੰ ਮਾਰਨ ਦੀਆਂ ਵਿਉਂਤਾਂ ਬਣਾ ਕੇ ਵੱਡੀਆਂ-ਵੱਡੀਆਂ ਢੀਂਗਾਂ ਮਾਰਨ ਲੱਗ ਪਏ ਓ। (ਜ਼ਰਾ ਰੁੱਕ ਕੇ) ਸੂਬੇਦਾਰ ਸਾਬ੍ਹ! ਏਹ

ਤੁਸੀਂ ਚੰਗੀ ਗੱਲ ਨੀਂ ਕੀਤੀ ਬੱਚਿਆਂ ਨੂੰ ਮਾਰ ਦੇਣ ਦਾ ਹੁਕਮ ਦੇ ਕੇ। ਤੁਸੀਂ ਕੱਲ ਮੇਰੇ ਨਾਲ ਵਾਇਦਾ ਕੀਤਾ ਸੀ ਕਿ ਬੱਚਿਆਂ ਨੂੰ ਛੱਡ ਦਿੱਤਾ ਜਾਵੇਗਾ। ਹੁਣ ਤੁਸੀਂ ਕਹਿੰਦੇ ੳ ਕਿ ਉਨ੍ਹਾਂ ਨੂੰ ਕੰਧਾਂ ਵਿਚ ਚਿਣਵਾ ਕੇ ਮਾਰ ਦਿੱਤਾ ਜਾਵੇਗਾ।

(ਜ਼ਰਾ ਰੁੱਕ ਕੇ)

ਤੁਹਾਡੇ ਨਾਲੋਂ ਤਾਂ ਚੰਗਾ ਨਵਾਬ ਮਲੇਰ ਕੋਟਲੀਆ ਏ। ਜਿਸ ਨੇ ਹਾਅ ਦਾ ਨਾਅਰਾ ਮਾਰਿਆ ਏ। ਤੁਸੀਂ ਉਸ ਨੂੰ ਏਹ ਵੀ ਤਾਅਨਾ ਮਾਰਿਆ ਸੀ ਕਿ ਤੇਰਾ ਭਤੀਜਾ ਤੇ ਭਰਾ ਚਮਕੌਰ ਦੀ ਲੜਾਈ ਵਿਚ ਗੁਰੂ ਗੋਬਿੰਦ ਸਿੰਘ ਹੱਥੋਂ ਮਾਰੇ ਗਏ ਨੇ ਏਹ ਤੇਰੇ ਲਈ ਬਦਲਾ ਲੈਣ ਦਾ ਚੰਗਾ ਮੌਕਾ ਏ। ਆਪ ਨੂੰ ਪਤਾ ਏ ਕਿ ਉਸ ਨੇ ਤਾਅਨੇ ਦਾ ਕੀ ਜਵਾਬ ਦਿੱਤਾ ਸੀ। ਇਹੀ ਨਾ ਕਿ ਕੁਰਾਨ ਵਿਚ ਅਜੇਹਾ ਕੁਝ ਨਹੀਂ ਲਿਖਿਆ ਕਿ ਬਾਪ ਦਾ ਬਦਲਾ ਉਸ ਦੇ ਬੱਚਿਆ ਕੋਲੋਂ ਲਿਆ ਜਾਵੇ। ਏਸੇ ਰੋਸ ਬਦਲੇ ਉਹ ਦਰਬਾਰ ਵਿੱਚੋਂ ਉਠ ਕੇ ਚਲਿਆ ਗਿਆ ਸੀ।

(ਜ਼ਰਾ ਰੁੱਕ ਕੇ ਤੇ ਸੁੱਚਾ ਨੰਦ ਵੱਲ ਮੂੰਹ ਕਰ ਕੇ) ਆਹ ਸੁੱਚਾ ਨੰਦ ਕਹਿੰਦਾ ਸੀ ਕਿ ਸੱਪਾਂ ਦੇ ਬੱਚੇ ਸਪੋਲੀਏ ਹੁੰਦੇ ਨੇ। ਏਹਨਾਂ ਨੂੰ ਜੰਮਦਿਆਂ ਹੀ ਮਾਰ ਦੇਣਾ ਚਾਹੀਦਾ ਏ।

(ਜ਼ਰਾ ਰੁੱਕ ਕੇ ਤੇ ਮੌਲਵੀ ਵੱਲ ਮੂੰਹ ਕਰ ਕੇ) ਆਹ ਮੌਲਵੀ ਵੇਖ ਲਓ ਵੱਡਾ! ਕਹਿੰਦਾ, ਮੈਂ ਸਾਹਿਬਜ਼ਾਦਿਆਂ ਖ਼ਿਲਾਫ਼ ਨੀਹਾਂ ਵਿਚ ਚਿਣਨ ਦਾ ਫ਼ਤਵਾ ਦੇ ਆਇਆਂ। ਮੈਨੂੰ ਤੁਸੀਂ ਸਾਰੇ ਏਹ ਦੱਸੋ ਕਿ ਅਜੇਹਾ ਕੁਰਾਨ ਵਿਚ ਕਿਧਰੇ ਲਿਖਿਆ ਹੋਇਐ ਕਿ ਮਸੂਮਾਂ ਨੂੰ ਏਸ ਤਰ੍ਹਾਂ ਮਾਰਿਆ ਜਾਵੇ? ਚੰਗੀ ਤਰ੍ਹਾਂ ਪਤਾ ਏ ਕਿ ਹਜ਼ਰਤ ਅਲੀ ਦੇ ਜੁਆਨ ਪੁੱਤਰ ਹਸਨ ਹੁਸੈਨ ਜੰਗ 'ਚ ਮਾਰੇ ਗਏ ਸਨ। ਉਨ੍ਹਾਂ ਦਾ ਹੁਣ ਤਕ ਹਰ ਸਾਲ ਤਾਜ਼ੀਏ ਕੱਢ ਕੇ ਵਿਰਲਾਪ ਕੀਤਾ ਜਾਂਦਾ ਏ। ਏਹ ਤਾਂ ਫੇਰ ਮਸੂਮ ਬੱਚੇ ਨੇ ਏਹਨਾਂ ਦਾ ਕਤਲ ਕਰ ਕੇ ਤੁਹਾਨੂੰ ਨਰਕਾਂ ਵਿਚ ਜਾਣਾ ਪਵੇਗਾ।

(ਬਾਹਰੋਂ ਦੋ ਹੱਟੇ-ਕੱਟੇ ਬੰਦੇ ਦਰਬਾਰ ਹਾਲ ਵਿਚ ਆਉਂਦੇ ਹਨ)

ਸੁੱਚਾ ਨੰਦ: (ਜੱਲਾਦ ਨੂੰ ਵੇਖ ਕੇ) ਸੂਬੇਦਾਰ ਸਾਬ੍ਹ! ਸਾਸ਼ਲ ਬੇਗ, ਬਾਸ਼ਲ ਬੇਗ ਆਪਣਾ ਕੰਮ ਕਰ ਆਏ ਨੇ। ਮੈਂ ਏਹਨਾਂ ਨੂੰ ਜੇਲ੍ਹ ਵਿੱਚੋਂ ਰਿਹਾਅ ਕਰਨ ਦੀ ਸਿਫਾਰਸ਼ ਕਰਦਾ ਹਾਂ।

ਵਜ਼ੀਰ ਖਾਂ: (ਜੱਲਾਦਾਂ ਵੱਲ ਨੂੰ ਮੂੰਹ ਕਰ ਕੇ) ਜਾਓ, ਤੁਹਾਨੂੰ ਜੇਲ੍ਹ ਵਿੱਚੋਂ ਰਿਹਾਅ ਕੀਤਾ ਜਾਂਦਾ ਏ। ਹਾਂ, ਜਾਣ ਤੋਂ ਪਹਿਲਾਂ ਤਫ਼ਸੀਲ ਨਾਲ

ਦੱਸੋ ਕਿ ਬੱਚਿਆਂ ਨੂੰ ਤੁਸਾਂ ਕਿਦਾਂ ਮਾਰਿਆ?

ਸਾਸ਼ਲ ਬੇਗ: ਹਜ਼ੂਰ ਖ਼ਾਨ ਬਹਾਦਰ ਸਾਬ੍ਹ! ਬੱਚਿਆਂ ਨੇ ਜਦੋਂ ਇਸਲਾਮ ਧਾਰਨ ਤੋਂ ਨਾਂਹ ਕਰ ਦਿੱਤੀ ਤਾਂ ਮੌਲਵੀ ਸਾਹਿਬ ਦੇ ਫ਼ਤਵੇ ਮੁਤਾਬਕ ਉਨ੍ਹਾਂ ਨੂੰ ਕੰਧਾਂ ਵਿਚ ਚਿਣਵਾ ਦਿੱਤਾ ਗਿਆ। ਜਦੋਂ ਕੰਧ ਉਨ੍ਹਾਂ ਦੇ ਮੋਢਿਆਂ ਤਕ ਪਹੁੰਚੀ ਉਹ ਫਿਰ ਵੀ ਨਾ ਮੰਨੇ। ਆਖਰਕਾਰ ਕੰਧ ਡਿੱਗ ਪਈ ਤੇ ਬੱਚੇ ਵੀ ਬੇਹੋਸ਼ ਹੋ ਕੇ ਧਰਤੀ 'ਤੇ ਡਿੱਗ ਪਏ।

ਵਜ਼ੀਰ ਖਾਂ: ਫੇਰ ਤੁਸਾਂ ਕੀ ਕੀਤਾ ?

ਬਾਸ਼ਲ ਬੇਗ: ਹਜ਼ੂਰ! ਫੇਰ ਸਾਡੇ ਉਤੇ ਜੱਲਾਦ-ਪੁਣੇ ਦਾ ਭੂਤ ਸਵਾਰ ਹੋ ਗਿਆ। ਅਸੀਂ ਦੋਨਾਂ ਨੇ ਛੁਰੀਆਂ ਆਪਣੀ ਬਗਲ ਵਿੱਚੋਂ ਕੱਢੀਆਂ ਤੇ ਦੋਹਾਂ ਬੱਚਿਆਂ ਦੀਆਂ ਛਾਤੀਆਂ 'ਤੇ ਚੜ੍ਹ ਗਏ। ਦੋਹਾਂ ਨੂੰ ਐਦਾਂ ਕੋਹ-ਕੋਹ ਕੇ ਮਾਰਿਆ ਜਿਵੇਂ ਕਸਾਈ ਬੱਕਰੇ ਨੂੰ ਛੁਰੀ ਨਾਲ ਜਿਬ੍ਹਾ ਕਰ ਰਿਹਾ ਹੋਵੇ। ਅਸੀਂ ਉਨ੍ਹਾਂ ਨੂੰ ਪਲਾਂ ਵਿਚ ਲਹੂ-ਲੂਹਾਨ ਕਰ ਕੇ ਸਦਾ ਦੀ ਨੀਂਦ ਸੁਲਾ ਦਿੱਤਾ।

(ਜੱਲਾਦਾਂ ਵੱਲੋਂ ਬੱਚਿਆਂ ਨੂੰ ਮਾਰਨ ਦੀ ਕਹਾਣੀ ਸੁਣ ਕੇ ਜੈਨਾ ਬੇਗ਼ਮ ਵਿਰਲਾਪ ਕਰਨ ਲੱਗ ਪੈਂਦੀ ਹੈ। ਉਸ ਦੀਆਂ ਅੱਖਾਂ 'ਚ ਲਾਲੀ ਉਤਰ ਆਉਂਦੀ ਹੈ। ਉਹ ਫੁਰਤੀ ਨਾਲ ਸੂਬੇਦਾਰ ਦੇ ਕਮਰਕੱਸੇ ਵਿੱਚੋਂ ਕਟਾਰ ਕੱਢ ਲੈਂਦੀ ਹੈ ਤੇ ਜੱਲਾਦਾਂ ਵੱਲ ਕਰਦੀ ਹੈ।)

ਜੈਨਾ ਬੇਗ਼ਮ: ਜ਼ਾਲਮੋਂ! ਪਾਪੀਓ! ਤੁਸਾਂ ਏ ਕੀ ਕੀਤਾ ? ਤੁਹਾਨੂੰ ਦੋਨਾਂ ਜਹਾਨਾਂ ਵਿਚ ਢੋਈ ਨੀ ਮਿਲਣੀ। ਤੁਸਾਂ ਸਾਹਿਬਜ਼ਾਦਿਆਂ ਨੂੰ ਸ਼ਹੀਦ ਕਰ ਕੇ ਬਹੁਤ ਵੱਡਾ ਗੁਨਾਹ ਕੀਤਾ ਏ। ਹੁਣ ਮੈਂ ਤੁਹਾਨੂੰ ਮਾਰ ਕੇ ਨਰਕਾਂ ਵਿਚ ਪਹੁੰਚਾਵਾਂਗੀ। (ਕੁਝ ਪਲ ਰੁਕ ਕੇ) ਪਰ ਨਹੀਂ... ਤੁਸੀਂ ਇਕੱਲੇ ਗੁਨਾਹਗਾਰ ਨਹੀਂ ਹੋ। ਸਭ ਤੋਂ ਵੱਡਾ ਗੁਨਾਹਗਾਰ ਇਹ ਮੇਰਾ ਸ਼ੌਹਰ ਸੂਬੇਦਾਰ ਹੈ। ਜਿਸ ਨੇ ਮਸੂਮ ਬੱਚਿਆਂ ਨੂੰ ਬੁੱਢੀ ਦਾਦੀ ਸਮੇਤ ਠੰਡੇ ਬੁਰਜ ਵਿਚ ਰੱਖ ਕੇ ਤੇ ਘੋਰ ਤਸੀਹੇ ਦੇ ਕੇ ਸ਼ਹੀਦ ਕਰਵਾਇਆ।(ਜ਼ਰਾ ਰੁੱਕ ਕੇ ਤੇ ਸੂਬੇਦਾਰ ਵੱਲ ਕਟਾਰ ਕਰ ਕੇ) ਏਹ ਐਨਾ ਜ਼ਾਲਮ ਤੇ ਘਟੀਆ ਇਨਸਾਨ ਏ ਕਿ ਮੇਰਾ ਡੋਲਾ ਰਾਹ ਵਿੱਚੋਂ ਜ਼ਬਰਦਸਤੀ ਚੁੱਕ ਕੇ ਆਪਣੇ ਮਹਿਲਾਂ ਵਿਚ ਲੈ ਆਇਆ ਸੀ। ਇਸ ਨੇ ਮੈਨੂੰ ਜ਼ਬਰਨ ਭਾਗੋ ਤੋਂ ਜੈਨਾਬੁਨਿਸਾ ਬਣਾ ਦਿੱਤਾ। ਮੇਰੇ ਮਾਂ-ਬਾਪ ਨੇ ਵੀ ਮੇਰੇ ਲਈ ਐਸਾ ਵਰ ਸਹੇੜਿਆ ਸੀ ਜੋ ਨਿਰਾ ਝੁੱਡੂ ਹੀ ਨਿਕਲਿਆ। ਉਹ ਇਸ ਦਾ ਮੁਕਾਬਲਾ ਨਾ ਕਰ ਸਕਿਆ। ਜੇਕਰ ਉਹ ਆਪਣੀ ਫ਼ਰਿਆਦ

ਗੁਰੂ ਸਾਹਿਬ ਕੋਲ ਵੀ ਲੈ ਕੇ ਜਾਂਦਾ ਤਾਂ ਉਹ ਹਰ ਹਾਲਤ ਵਿਚ ਇਸ ਨੂੰ ਸੋਧ ਕੇ ਮੈਨੂੰ ਵਾਪਸ ਅਨੰਦਪੁਰ ਸਾਹਿਬ ਲੈ ਕੇ ਜਾਂਦੇ ਤੇ ਮੈਂ ਧਰਮ ਬਦਲੀ ਕਰਨ ਤੋਂ ਵੀ ਬਚ ਜਾਂਦੀ। ਮੈਨੂੰ ਅੱਜ ਵੀ ਉਹ ਦਿਨ ਨੀਂ ਭੁਲਦੇ ਜਦੋਂ ਮੈਂ ਆਪਣੀ ਰਾਜਪੂਤ ਸਹੇਲੀ ਨਾਲ ਗੁਰੂ ਸਾਹਿਬ ਦੇ ਦਰਸ਼ਨ ਕਰਨ ਲਈ ਬਿਲਾਸਪੁਰ ਤੋਂ ਚੱਲ ਕੇ ਅਨੰਦਪੁਰ ਸਾਹਿਬ ਨੂੰ ਜਾਂਦੀ ਹੁੰਦੀ ਸੀ।

(ਜ਼ਰਾ ਰੁੱਕ ਕੇ ਤੇ ਸੁੱਚਾ ਨੰਦ ਵੱਲ ਮੂੰਹ ਕਰ ਕੇ) ਦੂਸਰਾ ਗੁਨਾਹਗਾਰ ਆਹ ਸੁੱਚਾ ਖੜ੍ਹਾ ਐ, ਜਿੰਨੇ ਬਲਦੀ 'ਤੇ ਤੇਲ ਪਾ ਦਿੱਤਾ। ਕਹਿੰਦਾ, ਜੰਮਦੀਆਂ ਸੂਲਾਂ ਦੇ ਮੂੰਹ ਤਿੱਖੇ ਹੁੰਦੇ ਨੇ। ਇਨ੍ਹਾਂ ਨੂੰ ਪਹਿਲਾਂ ਹੀ ਮਸਲ ਦੇਣਾ ਚਾਹੀਦੈ।

(ਜ਼ਰਾ ਰੁੱਕ ਕੇ ਤੇ ਮੌਲਵੀ ਵੱਲ ਮੂੰਹ ਕਰ ਕੇ) ਆਹ, ਮੌਲਵੀ ਵੀ ਹੁਣ ਸਿਰ ਨੀਵਾਂ ਕਰੀ ਖੜ੍ਹਾ ਏ। ਬੜਾ ਆਇਆ ਫ਼ਤਵਾ ਦੇਣ ਵਾਲਾ! ਇਸਲਾਮੀ ਸ਼ਰ੍ਹਾ ਵਿਚ ਮਸੂਮ ਤੇ ਬੇਗੁਨਾਹ ਬੱਚਿਆਂ ਨੂੰ ਮਾਰਨਾ ਪਾਪ ਲਿਖਿਆ ਏ। ਏਸ ਨੇ ਸ਼ਰ-ਏ-ਆਮ ਕੁਰਾਨ ਦੀ ਤੌਹੀਨ ਕੀਤੀ ਏ। ਮੌਲਵੀ! ਤੂੰ ਮੇਰੀ ਗੱਲ ਯਾਦ ਰੱਖੀਂ। ਤੈਨੂੰ ਵੀ ਮਰ ਕੇ ਨਰਕਾਂ ਦਾ ਭਾਗੀ ਬਣਨਾ ਪਵੇਗਾ। (ਜੈਨਾ ਬੇਗ਼ਮ ਦੇ ਹੱਥ ਵਿਚ ਫੜੀ ਕਟਾਰ ਵੇਖ ਜੱਲਾਦ ਦੌੜਣ ਲਗਦੇ ਹਨ ਤੇ ਜੈਨਾ ਬੇਗ਼ਮ ਉਨ੍ਹਾਂ ਵੱਲ ਕਟਾਰ ਕਰ ਕੇ ਕਹਿੰਦੀ ਹੈ) ਠਹਿਰੋ! ਮੈਂ ਤੁਹਾਨੂੰ ਮਾਰਾਂਗੀ ਨਹੀਂ। ਸਾਹਿਬਜ਼ਾਦਿਆਂ ਦੀ ਸ਼ਹੀਦੀ ਸਿੱਖ ਭੁੱਲਣਗੇ ਨਹੀਂ ਤੇ ਨਾ ਹੀ ਹੁਣ ਚੈਨ ਨਾਲ ਬੈਠਣਗੇ। ਨਹੀਂ ਬੈਠਣਗੇ, ਨਹੀਂ ਬੈਠਣਗੇ। ਉਹ ਇਕ ਦਿਨ ਸਰਹਿੰਦ ਦੀ ਇੱਟ ਨਾਲ ਇੱਟ ਖੜਕਾ ਕੇ ਤੁਹਾਡੀ ਬੇਇਨਸਾਫੀ ਦੀ ਸਜ਼ਾ ਤੁਹਾਨੂੰ ਜ਼ਰੂਰ ਦੇਣਗੇ ਜ਼ਾਲਮੋਂ! ਓਦੋਂ ਲੋਕ ਤੁਹਾਡਾ ਮਾੜਾ ਹਸ਼ਰ ਹੁੰਦਾ ਵੇਖਣਗੇ ਤੇ ਤੁਹਾਨੂੰ ਲਾਹਨਤਾਂ ਪਾਉਣਗੇ। ਤੁਹਾਨੂੰ ਸਾਰਾ ਹਿਸਾਬ-ਕਿਤਾਬ ਇਕ ਦਿਨ ਜ਼ਰੂਰ ਚੁਕਾਣਾ ਪਵੇਗਾ। (ਜੈਨਾ ਬੇਗ਼ਮ ਹੱਥ ਵਿਚ ਫੜੀ ਕਟਾਰ ਆਪਣੇ ਸੀਨੇ ਵਿਚ ਮਾਰ ਲੈਂਦੀ ਹੈ। ਸੂਬੇਦਾਰ ਦੌੜ ਕੇ ਉਸ ਨੂੰ ਕਮਰ ਤੋਂ ਫੜ ਕੇ ਸੰਭਾਲਣ ਲਗਦਾ ਹੈ। ਜੈਨਾ ਉਸ ਦੇ ਹੱਥਾਂ ਨੂੰ ਪਰ੍ਹੇ ਕਰਦੀ ਹੋਈ) ਦੁਸ਼ਟਾ !ਜ਼ਾਲਮਾਂ! ਏਹਨਾਂ ਹੱਥਾਂ ਨੂੰ ਮੇਰੇ ਸਰੀਰ ਨਾਲ ਨਾ ਲਾਈਂ। ਏਹ ਹੱਥ ਮਾਸੂਮਾਂ ਦੇ ਖ਼ੂਨ ਨਾਲ ਲਿੱਬੜੇ ਪਏ ਨੇ।

ਵਜ਼ੀਰ ਖਾਂ: ਜੈਨਾ! ਤੂੰ ਏ ਕੀ ਕੀਤਾ ?

ਜੈਨਾ ਬੇਗ਼ਮ: ਹੁਣ ਮੈਂ ਤੇਰੇ ਜਿਹੇ ਜ਼ਾਲਮ ਦੀ ਰਹਿਣੀ-ਬਹਿਣੀ ਵਿਚ ਜਿਊਂਦੀ

ਨਹੀਂ ਰਹਿ ਸਕਦੀ। ਬਥੇਰੇ ਦਿਨ ਸਬਰ ਨਾਲ ਕੱਟ ਲਏ ਨੇ। ਯਾਦ ਰੱਖੀਂ, ਤੈਨੂੰ ਇਕ ਦਿਨ ਏਹਨਾਂ ਪਾਪਾਂ ਦਾ ਹਿਸਾਬ ਕਿਤਾਬ ਜ਼ਰੂਰ ਦੇਣਾ ਪਵੇਗਾ। ਜੇਕਰ ਕੋਈ ਤੇਰੇ ਬੱਚਿਆਂ ਨਾਲ ਅਜੇਹਾ ਕਰੇ ਤਾਂ ਕੀ ਤੂੰ ਉਨ੍ਹਾਂ ਨਾਲ ਘੱਟ ਕਰੇਂਗਾ? ਕਦੀ ਨਹੀਂ, ਕਦੀ ਨਹੀਂ ਕਰੇਂਗਾ। ਜਿਸ ਤਰ੍ਹਾਂ ਤੂੰ ਕੋਹ-ਕੋਹ ਕੇ ਸਾਹਿਬਜ਼ਾਦਿਆਂ ਨੂੰ ਸ਼ਹੀਦ ਕਰਵਾਇਆ ਏ ਮੈਨੂੰ ਯਕੀਨ ਏ ਕਿ ਉਸੇ ਤਰ੍ਹਾਂ ਗੁਰੂ ਦੇ ਸਿੱਖ ਤੇਰੀ ਹਾਲਤ ਕਰਨਗੇ। ਇਹ ਸੁਣ ਕੇ ਤੇ ਦੇਖ ਕੇ ਸਾਰਾ ਆਲਮ ਅੱਸ਼-ਅੱਸ਼ ਕਰੇਗਾ ਕਿ ਇਕ ਜ਼ਾਲਮ ਨੂੰ ਮਾਰ ਦਿੱਤਾ ਐ ਪਰ ਮੈਂ ਏਹ ਸਭ ਕੁਝ ਨਹੀਂ ਦੇਖ ਸਕਾਂਗੀ ਕਿਉਂਕਿ ਮੇਰੇ ਪ੍ਰਾਣ ਹੁਣ ਗੁਰੂ ਦੀ ਝੋਲੀ ਵਿਚ ਪੈ ਜਾ ਰਹੇ ਨੇ। ਚਾਹੇ ਮੈਂ ਤੇਰੇ ਦਬਾਅ ਕਾਰਨ ਆਪਣੇ ਧਰਮ ਤੋਂ ਬੇਮੁੱਖ ਹੋ ਗਈ ਸੀ। ਪਰ ਮਨ ਹੀ ਮਨ ਮੈਂ ਤੇਰੀ ਹਰ ਕਰਤੂਤ ਦਾ ਵਿਰੋਧ ਕਰਦੀ ਹੁੰਦੀ ਸੀ। ਦੁਸ਼ਟਾ! ਏਹਨਾਂ ਪਾਪੀ ਹੱਥਾਂ ਨੂੰ ਮੇਰੇ ਸਰੀਰ ਤੋਂ ਅਲੱਗ ਕਰ ਲੈ। ਮੈਨੂੰ ਮਰੀ ਨੂੰ ਵੀ ਹੱਥ ਨਾ ਲਾਈਂ।

(ਜੈਨਾ ਮੂੰਹੋਂ ਸਤਿਨਾਮ ਵਾਹਿਗੁਰੂ ਕਹਿੰਦੀ ਹੈ।)

ਵਜ਼ੀਰ ਖਾਂ: ਅੰਤ ਵੇਲੇ ਵੀ ਤੂੰ ਕਾਫ਼ਰਾਂ ਦੀ ਹੀ ਗੱਲ ਕਰ ਰਹੀਂ ਏ! ਮੇਰੇ ਪ੍ਰਤੀ ਤੇਰੇ ਮਨ ਵਿਚ ਏਨਾ ਵਿਰੋਧ ਸੀ...।

ਜੈਨਾ ਬੇਗ਼ਮ: ਕਾਫ਼ਰ ਤਾਂ ਤੂੰ ਐਂ ਸੂਬੇਦਾਰਾ ਤੂੰ, ਜਿਸਨੇ ਮਸੂਮਾਂ ਅਤੇ ਬੇਗੁਨਾਹਾਂ ਨੂੰ ਸ਼ਹੀਦ ਕੀਤਾ ਏ। ਮੇਰੀਆਂ ਨਜ਼ਰਾਂ ਤੋਂ ਦੂਰ ਹੋ ਜਾ। ਮੈਨੂੰ ਤੇਰੇ ਤੋਂ ਐਨੀ ਘਿਰਣਾ ਤੇ ਨਫ਼ਰਤ ਹੋ ਗਈ ਐ ਕਿ ਮੈਂ ਮਰਨ ਵੇਲੇ ਤੇਰਾ ਮੂੰਹ ਵੀ ਨਹੀਂ ਦੇਖਣਾ ਚਾਹੁੰਦੀ।

ਵਜ਼ੀਰ ਖਾਂ: ਜੈਨਾ ਬੇਗ਼ਮ! ਮੈਂ ਵਾਕਿਆ ਹੀ ਤੇਰਾ ਗੁਨਾਹਗਾਰ ਹਾਂ ਜਿਸ ਨੇ ਤੇਰਾ ਕਹਿਣਾ ਨਹੀਂ ਮੰਨਿਆ। ਜੇਕਰ ਮੰਨ ਲੈਂਦਾ ਤਾਂ ਅੱਜ ਤੂੰ ਮੈਨੂੰ ਏਦਾਂ ਇਕੱਲਾ ਛੱਡ ਕੇ ਨਾ ਜਾਂਦੀ। ਜਾਨ ਲੱਗੀ ਮੈਨੂੰ ਮਾਫ਼ ਕਰ ਜਾ! ਮਾਫ ਕਰ ਜਾ ਬੇਗਮ !!

ਜੈਨਾ ਬੇਗ਼ਮ: ਮਾਫ ਤਾਂ ਤੈਨੂੰ ਰੱਬ ਨੇ ਵੀ ਨਹੀਂ ਕਰਨਾ ਦੁਸ਼ਟਾ!

(ਜੈਨਾ ਬੇਗ਼ਮ ਗਰਦਨ ਸੁੱਟ ਲੈਂਦੀ ਹੈ।)

ਵਜ਼ੀਰ ਖਾਂ: ਵਿਰਲਾਪ ਕਰਦਾ ਹੋਇਆ ਜੈਨਾ ਬੇਗ਼ਮ! ਜੈਨਾ ਬੇਗ਼ਮ! ਹੋਸ਼ ਵਿਚ ਆ! ਅੱਖਾਂ ਖੋਲ੍ਹ! ਤੂੰ ਮੈਨੂੰ ਛੱਡ ਕੇ ਨਾ ਜਾ! ਸੂਬੇਦਾਰ ਨੂੰ ਵਿਰਲਾਪ ਕਰਦਾ ਵੇਖ ਸੁੱਚਾ ਨੰਦ ਤੇ ਮੌਲਵੀ ਉਸ ਨੂੰ ਦਿਲਾਸਾ ਦਿੰਦੇ ਹਨ।

(ਪਰਦਾ ਗਿਰਦਾ ਹੈ)



# ਪ੍ਰੇਰਨਾਦਾਇਕ ਹੈ ਜੀਵਨ ਘੁਮਿਆਰ ਦਾ

*-ਸ. ਕਰਮ ਸਿੰਘ**

ਮਿੱਟੀ ਤੋਂ ਭਾਂਡੇ ਬਣਾਉਣ ਵਾਲੇ ਵਿਅਕਤੀ ਨੂੰ ਘੁਮਿਆਰ, ਕੁੰਭਕਾਰ, ਕੁਮ੍ਹਿਆਰ, ਕੁੰਭਾਰ ਜਾਂ ਕੁਮ੍ਹਾਰ ਕਿਹਾ ਜਾਂਦਾ ਹੈ। ਇਹ ਲੋਕ ਆਪਣੇ ਤਾਈਂ ਬ੍ਰਹਮਾ ਦੀ ਵੰਸ਼ ਆਖਦੇ ਹਨ ਅਤੇ ਪ੍ਰਜਾਪਤਿ ਸਦਾਉਂਦੇ ਹਨ। ਰਾਗ ਭੈਰਉ ਵਿਚ ਉਚਾਰੇ ਬਚਨਾਂ ਦੁਆਰਾ ਸ੍ਰੀ ਗੁਰੂ ਅਮਰਦਾਸ ਜੀ ਸਾਨੂੰ ਸਮਝਾਉਂਦੇ ਹਨ ਕਿ ਜਿਵੇਂ ਘੁਮਿਆਰ ਇੱਕ ਹੀ ਮਿੱਟੀ ਤੋਂ ਕਈ ਕਿਸਮਾਂ ਦੇ ਭਾਂਡੇ ਘੜ ਲੈਂਦਾ ਹੈ ਤਿਵੇਂ ਹੀ ਪਰਮਾਤਮਾ ਨੇ ਇਹ ਸਾਰਾ ਸੰਸਾਰ ਇੱਕ ਜੋਤ ਤੋਂ ਬਣਾਇਆ ਹੈ। ਗੁਰਬਾਣੀ ਵਿਚ ਆਈਆਂ ਉਕਤ ਅਰਥਾਂ ਵਾਲੀਆਂ ਪੰਕਤੀਆਂ ਹੇਠ ਲਿਖੇ ਅਨੁਸਾਰ ਹਨ:

*ਮਾਟੀ ਏਕ ਸਗਲ ਸੰਸਾਰਾ॥ ਬਹੁ ਬਿਧਿ ਭਾਂਡੇ ਘੜੈ ਕੁਮ੍ਹਾਰਾ॥* (ਪੰਨਾ ੧੧੨੮)

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਅੰਕਿਤ ਬਾਣੀ ਗਹੁ ਨਾਲ ਪੜ੍ਹਨ 'ਤੇ ਪਤਾ ਲਗਦਾ ਹੈ ਕਿ ਇਸ ਘੁਮਿਆਰ ਅਤੇ ਉਸ ਦੇ ਧੰਦੇ ਨਾਲ ਸੰਬੰਧਿਤ ਅਨੇਕ ਸ਼ਬਦਾਂ ਦਾ ਉੱਲੇਖ ਕੀਤਾ ਗਿਆ ਹੈ। ਘੁਮਿਆਰ ਦੇ ਜੀਵਨ ਬਾਰੇ ਨਿਮਨ ਜਾਣਕਾਰੀ ਉਨ੍ਹਾਂ ਬਚਨਾਂ ਦੇ ਭਾਵ-ਅਰਥ ਸਮਝਣ ਵਿਚ ਸਹਾਇਤਾ ਕਰਦੀ ਹੈ, ਜਿਨ੍ਹਾਂ ਵਿਚ ਅਜਿਹੇ ਸ਼ਬਦਾਂ ਦਾ ਵਰਣਨ ਕੀਤਾ ਗਿਆ ਹੈ:-

ਮਿੱਟੀ ਤੋਂ ਭਾਂਡੇ (ਅਤੇ ਇੱਟਾਂ) ਬਣਾਉਣ ਲਈ ਘੁਮਿਆਰ ਚੀਕਣੀ ਮਿੱਟੀ ਦੀ ਚੋਣ ਕਰਦਾ ਹੈ, ਜਿਸ ਦੀ ਢੋਆ-ਢੁਆਈ ਲਈ ਉਸ ਨੇ ਇੱਕ ਗਧਾ ਪਾਲਿਆ ਹੁੰਦਾ ਹੈ। ਸ਼ਕਲ ਤੋਂ ਭੋਲਾ-ਭਾਲਾ ਦਿਖਾਈ ਦੇਣ ਵਾਲਾ ਇਹ ਜਾਨਵਰ ਬਹੁਤ ਚੰਚਲ ਮਨ ਵਾਲਾ ਹੁੰਦਾ ਹੈ। ਘੁਮਿਆਰ ਜਦ ਉਸ ਉੱਪਰ ਭਾਰ ਲੱਦਣ ਦੀ ਕੋਸ਼ਿਸ਼ ਕਰਦਾ ਹੈ। ਤਾਂ ਗਧਾ ਬਹੁਤ ਖਰਮਸਤੀ ਕਰਦਾ ਹੈ। ਗਧੇ ਨੂੰ ਇੱਕ ਥਾਂ ਟਿਕ ਕੇ ਖੜਾ ਰੱਖਣ ਲਈ ਘੁਮਿਆਰ ਉਸ ਦੇ ਪਿਛਲੇ ਪੈਰ ਇੱਕ ਪੈਖਰ ਨਾਲ ਬੰਨ੍ਹ ਕੇ ਇਸ ਪੈਖਰ ਦਾ ਇਕ ਸਿਰਾ ਕਿੱਲੇ ਨਾਲ ਲਪੇਟ ਦਿੰਦਾ ਹੈ। ਜਿੰਨੀ ਦੇਰ ਗਧੇ ਉੱਪਰ ਸਾਰਾ ਭਾਰ ਨਹੀਂ ਲੱਦਿਆ ਜਾਂਦਾ ਉਨੀਂ ਦੇਰ ਉਸ ਦੀਆਂ ਲੱਤਾਂ ਖੋਲ੍ਹੀਆਂ ਨਹੀਂ ਜਾਂਦੀਆਂ। ਘੁਮਿਆਰ ਗਧੇ ਦੀ ਪਿੱਠ ਉੱਪਰ ਛੱਟ ਰੱਖ ਕੇ ਇਸ ਵਿਚ ਮਿੱਟੀ ਲੱਦ ਕੇ ਘਰ ਲਿਆਉਂਦਾ ਹੈ। ਉਪਰੰਤ ਇਸ ਮਿੱਟੀ ਵਿਚ ਪਾਣੀ ਪਾ ਕੇ ਘੁਮਿਆਰ ਇਸ ਨੂੰ ਚੰਗੀ ਤਰ੍ਹਾਂ ਗੁੰਨ੍ਹਦਾ ਹੈ। ਫਿਰ ਇਸ ਮਿੱਟੀ ਦੇ ਅਲੱਗ-ਅਲੱਗ ਆਕਾਰ ਦੇ ਪੇੜੇ ਬਣਾ ਲਏ ਜਾਂਦੇ ਹਨ। ਜਿਸ ਜਗ੍ਹਾ 'ਤੇ ਬੈਠ ਕੇ ਘੁਮਿਆਰ ਮਿੱਟੀ ਤੋਂ ਭਾਂਡੇ ਬਣਾਉਂਦਾ ਹੈ, ਉਸ ਦੇ ਸਾਹਮਣੇ ਧਰਤੀ ਵਿਚ ਗੱਡੀ ਇਕ ਕਿੱਲੀ ਉੱਪਰ ਲੱਗਭਗ ਤਿੰਨ ਫੁੱਟ ਵਿਆਸ ਦਾ ਇਕ ਚਕ ਟਿਕਾਇਆ ਹੁੰਦਾ ਹੈ। ਘੁਮਿਆਰ ਮਿੱਟੀ ਦਾ ਇੱਕ-ਇੱਕ ਪੇੜਾ ਚਕ ਉੱਪਰ ਇਸ ਦੇ ਕੇਂਦਰ ਵਿਚ ਰੱਖ ਕੇ ਇਸ ਚਕ ਨੂੰ ਕਿੱਲੀ ਦੁਆਲੇ ਧਰਤੀ ਦੇ ਸਮਾਂਨਾਂਤਰ ਚਹੁੰਆਂ ਦਿਸ਼ਾਵਾਂ ਵਿਚ ਘੁਮਾਉਂਦਾ ਹੈ। ਚਕ ਉੱਪਰ ਰੱਖੀ ਮਿੱਟੀ ਤੋਂ ਘੁਮਿਆਰ ਆਪਣੇ ਹੱਥਾਂ ਨਾਲ ਘੜਾ, ਮਟਕੀ ਅਤੇ ਟਿੰਡ ਆਦਿ ਤੋਂ ਇਲਾਵਾ ਦੀਵੇ ਤੋਂ ਲੈ ਕੇ ਤਕ ਅਲੱਗ-ਅਲੱਗ ਆਕਾਰ ਦੇ ਭਾਂਡੇ ਬਣਾ ਦਿੰਦਾ ਹੈ। ਇਨ੍ਹਾਂ ਕੱਚੇ ਭਾਂਡਿਆਂ ਵਿਚ ਪਾਣੀ ਨਹੀਂ ਰਹਿ ਸਕਦਾ ਇਸ ਲਈ ਇਨ੍ਹਾਂ ਨੂੰ

*ਪਿੰਡ ਤੇ ਡਾਕ: ਖੁੱਡਾ, ਜ਼ਿਲ੍ਹਾ ਹੁਸ਼ਿਆਰਪੁਰ; ਮੋ:+੯੧੯੮੧੫੬੭੬੪੫੩

ਪਕਾਉਣ ਲਈ ਇਕ ਆਵੀ ਵਿਚ ਚਿਣ ਦਿੱਤਾ ਜਾਂਦਾ ਹੈ ਅਤੇ ਆਵੀ ਵਿਚ ਅੱਗ ਬਾਲੀ ਜਾਂਦੀ ਹੈ। ਜਿਨ੍ਹਾਂ ਭਾਂਡਿਆਂ ਨੂੰ ਘੁਮਿਆਰ ਆਪਣੇ ਹੱਥਾਂ ਨਾਲ ਦੂਜਿਆਂ ਨਾਲੋਂ ਜਿਆਦਾ ਸੋਹਣੇ ਬਣਾ ਦਿੰਦਾ ਹੈ ਉਹ ਵੱਧ ਕੀਮਤ 'ਤੇ ਵਿਕਦੇ ਹਨ। ਸਮਾਂ ਪਾ ਕੇ ਇਹ ਭਾਂਡੇ ਟੁੱਟਣ ਉਪਰੰਤ ਠੀਕਰ ਬਣ ਜਾਂਦੇ ਹਨ ਜੋ ਕਿਸੇ ਕੰਮ ਨਹੀਂ ਆਉਂਦੇ।

ਉਕਤ ਵਰਣਨ ਵਿਚ ਆਏ ਸ਼ਬਦ ਪੈਖਰ, ਛਟ, ਗੁੰਧਨਾ, ਪੇੜਾ, ਚਕ, ਮਟਕੀ, ਟਿੰਡ, ਭਾਂਡਾ, ਆਵੀ ਅਤੇ ਠੀਕਰ ਦੇ ਅਰਥ ਭਾਈ ਕਾਨ੍ਹ ਸਿੰਘ ਨਾਭਾ ਅਨੁਸਾਰ ਮਹਾਨ ਕੋਸ਼ ਵਿਚ ਨਿਮਨ ਪ੍ਰਕਾਰ ਹਨ:

**ਸ਼ਬਦ ਅਰਥ**

**ਪੈਖਰ** ਪੈਰ ਜਕੜਣ ਵਾਲਾ ਬੰਧਨ।

**ਛਟ** ਗਧੇ ਆਦਿ ਉੱਪਰ ਲੱਦਣ ਦੀ ਉਹ ਥੈਲੀ ਜਿਸ ਦਾ ਪਿੱਠ 'ਤੇ ਰਹਿਣ ਵਾਲਾ ਭਾਗ ਖਾਲੀ ਅਤੇ ਦੋਹਾਂ ਕਿਨਾਰਿਆਂ 'ਪੁਰ ਬੋਝ ਭਰਿਆ ਰਹਿੰਦਾ ਹੈ।

**ਗੂੰਧਨਾ** ਗੁਨ੍ਹਣਾ।

**ਪੇੜਾ** ਗੋਲਾ ਬਣਾਉਣਾ।

**ਚਕ** ਲੱਕੜ ਦਾ ਬਣਿਆ ਗੋਲ ਚੱਕਰ ਜਿਸ ਉੱਪਰ ਘੁਮਿਆਰ ਮਿੱਟੀ ਦੇ ਭਾਂਡੇ ਬਣਾਉਂਦਾ ਹੈ।

**ਮਟਕੀ** ਲੱਸੀ ਤਿਆਰ ਕਰਨ ਲਈ ਵਰਤਿਆ ਜਾਂਦਾ ਭਾਂਡਾ (ਚਾਟੀ)।

**ਟਿੰਡ** ਮਿੱਟੀ ਦਾ ਭਾਂਡਾ ਜਿਸ ਦੀ ਗੜਵੇ ਵਰਗੀ ਸ਼ਕਲ ਹੁੰਦੀ ਹੈ ਅਤੇ ਉਸ ਨੂੰ ਹਰਟ ਦੀ ਮਾਲ੍ਹ ਨਾਲ ਪਾਣੀ ਕੱਢਣ ਲਈ ਬੰਨ੍ਹਦੇ ਹਨ।

**ਭਾਂਡਾ** ਮਿੱਟੀ ਦਾ ਬਰਤਨ। (ਗੁਰਬਾਣੀ ਵਿਚ ਮਨੁੱਖ ਦੇ ਸਰੀਰ ਨੂੰ ਵੀ ਭਾਂਡਾ ਕਿਹਾ ਗਿਆ ਹੈ।)

**ਆਵੀ** ਮਿੱਟੀ ਦੇ ਭਾਂਡੇ ਪਕਾਉਣ ਵਾਲੀ ਭੱਠੀ।

**ਠੀਕਰ** ਮਿੱਟੀ ਦੇ ਬਰਤਨ ਦਾ ਟੁੱਟਿਆ ਹੋਇਆ ਟੁਕੜਾ।

(ਘੁਮਿਆਰ ਬਾਰੇ ਲਿਖੀ ਉਪਰੋਕਤ ਜਾਣਕਾਰੀ ਵਿਚ ਆਏ ਸ਼ਬਦ 'ਘੜਾ' ਅਤੇ 'ਗਧਾ' ਨੂੰ ਗੁਰਬਾਣੀ ਵਿਚ ਕ੍ਰਮਵਾਰ 'ਕੁੰਭ' ਅਤੇ 'ਖਰ' ਕਿਹਾ ਗਿਆ ਹੈ।)

ਗੁਰਬਾਣੀ ਅੰਦਰ ਸੁਸ਼ੋਭਿਤ ਜਿਨ੍ਹਾਂ ਬਚਨਾਂ ਵਿਚ ਉਕਤ ਸ਼ਬਦਾਂ ਦਾ ਉੱਲੇਖ ਕੀਤਾ ਗਿਆ ਹੈ ਉਨ੍ਹਾਂ ਵਿਚ ਆਈਆਂ ਕੁਝ ਪੰਕਤੀਆਂ ਨਿਮਨ ਪ੍ਰਕਾਰ ਹਨ:

*-ਮਨ ਖੁਟਹਰ ਤੇਰਾ ਨਹੀ ਬਿਸਾਸੁ ਤੂ ਮਹਾ ਉਦਮਾਦਾ॥*
*ਖਰ ਕਾ ਪੈਖਰੁ ਤਉ ਛੁਟੈ ਜਉ ਊਪਰਿ ਲਾਦਾ॥* (ਪੰਨਾ ੮੧੫)

*-ਪੁਤ੍ਰੀ ਕਉਲੁ ਨ ਪਾਲਿਓ ਕਰਿ ਪੀਰਹੁ ਕੰਨ੍ ਮੁਰਟੀਐ॥*
*ਦਿਲਿ ਖੋਟੈ ਆਕੀ ਫਿਰਨ੍ਹਿ ਬੰਨ੍ਹਿ ਭਾਰੁ ਉਚਾਇਨ੍ਹਿ ਛਟੀਐ॥* (ਪੰਨਾ ੯੬੭)

*-ਕੁਮ੍ਹਾਰੈ ਏਕ ਜੁ ਮਾਟੀ ਗੂੰਧੀ ਬਹੁ ਬਿਧਿ ਬਾਨੀ ਲਾਈ॥*
*ਕਾਹੂ ਮਹਿ ਮੋਤੀ ਮੁਕਤਾਹਲ ਕਾਹੂ ਬਿਆਧਿ ਲਗਾਈ॥* (ਪੰਨਾ ੪੭੯)

*-ਮਿਟੀ ਮੁਸਲਮਾਨ ਕੀ ਪੇੜੈ ਪਈ ਕੁਮ੍ਹਿਆਰ॥*

*ਘੜਿ ਭਾਂਡੇ ਇਟਾ ਕੀਆ ਜਲਦੀ ਕਰੇ ਪੁਕਾਰ॥*
*ਜਲਿ ਜਲਿ ਰੋਵੈ ਬਪੁੜੀ ਝੜਿ ਝੜਿ ਪਵਹਿ ਅੰਗਿਆਰ॥*
*ਨਾਨਕ ਜਿਨਿ ਕਰਤੈ ਕਾਰਣੁ ਕੀਆ ਸੋ ਜਾਣੈ ਕਰਤਾਰੁ॥* (ਪੰਨਾ ੪੬੬)
*-ਖਿਨੁ ਪੂਰਬਿ ਖਿਨੁ ਪਛਮਿ ਛਾਏ ਜਿਉ ਚਕੁ ਕੁਮ੍ਹਿਆਰਿ ਭਵਾਇਆ॥*
(ਪੰਨਾ ੪੪੨)
*-ਜੈਸੇ ਹਰਹਟ ਕੀ ਮਾਲਾ ਟਿੰਡ ਲਗਤ ਹੈ ਇਕ ਸਖਨੀ ਹੋਰ ਫੇਰ ਭਰੀਅਤ ਹੈ॥*
*ਤੈਸੋ ਹੀ ਇਹੁ ਖੇਲੁ ਖਸਮ ਕਾ ਜਿਉ ਉਸ ਕੀ ਵਡਿਆਈ॥* (ਪੰਨਾ ੧੩੨੯)
*-ਤਨੁ ਕਰਿ ਮਟੁਕੀ ਮਨ ਮਾਹਿ ਬਿਲੋਈ॥*
*ਇਸੁ ਮਟੁਕੀ ਮਹਿ ਸਬਦੁ ਸੰਜੋਈ॥* (ਪੰਨਾ ੪੭੮)
*-ਕੁੰਭੇ ਬਧਾ ਜਲੁ ਰਹੈ ਜਲ ਬਿਨੁ ਕੁੰਭੁ ਨ ਹੋਇ॥*
*ਗਿਆਨ ਕਾ ਬਧਾ ਮਨੁ ਰਹੈ ਗੁਰ ਬਿਨੁ ਗਿਆਨੁ ਨ ਹੋਇ॥* (ਪੰਨਾ ੪੬੯)
*-ਕੰਧੀ ਉਤੈ ਰੁਖੜਾ ਕਿਚਰਕੁ ਬੰਨੈ ਧੀਰੁ॥*
*ਫਰੀਦਾ ਕਚੈ ਭਾਂਡੇ ਰਖੀਐ ਕਿਚਰੁ ਤਾਈ ਨੀਰੁ॥* (ਪੰਨਾ ੧੩੮੨)
*-ਗਗੈ ਗੋਇ ਗਾਇ ਜਿਨਿ ਛੋਡੀ ਗਲੀ ਗੋਬਿਦੁ ਗਰਬਿ ਭਇਆ॥*
*ਘੜਿ ਭਾਂਡੇ ਜਿਨਿ ਆਵੀ ਸਾਜੀ ਚਾੜਣ ਵਾਹੈ ਤਈ ਕੀਆ॥*(ਪੰਨਾ ੪੩੨)
*-ਜਾ ਭਜੈ ਤਾ ਠੀਕਰੁ ਹੋਵੈ ਘਾੜਤ ਘੜੀ ਨ ਜਾਇ॥*
*ਨਾਨਕ ਗੁਰ ਬਿਨੁ ਨਾਹਿ ਪਤਿ ਪਤਿ ਵਿਣੁ ਪਾਰਿ ਨ ਪਾਇ॥* (ਪੰਨਾ ੧੩੮)

ਆਸਾ ਰਾਗ ਵਿਚ ਉਚਾਰੇ ਬਚਨਾਂ ਰਾਹੀਂ ਸ੍ਰੀ ਗੁਰੂ ਨਾਨਕ ਦੇਵ ਜੀ ਸਾਨੂੰ ਸਮਝਾਉਂਦੇ ਹਨ ਕਿ ਪਰਮਾਤਮਾ ਨੇ ਜੀਵਾਂ ਦੇ ਸਰੀਰ-ਰੂਪ ਭਾਂਡੇ ਆਪ ਹੀ ਬਣਾਏ ਹਨ ਅਤੇ ਜੋ ਦੁੱਖ-ਸੁੱਖ ਇਨ੍ਹਾਂ ਦੀ ਕਿਸਮਤ ਵਿਚ ਦਿੰਦਾ ਹੈ ਉਹ ਆਪ ਹੀ ਦਿੰਦਾ ਹੈ। ਜਿਨ੍ਹਾਂ ਉੱਤੇ ਉਹ ਮਿਹਰ ਦੀ ਨਜ਼ਰ ਕਰਦਾ ਹੈ, ਉਨ੍ਹਾਂ ਨੂੰ ਸੰਵਾਰਦਾ ਹੈ ਭਾਵ ਉਨ੍ਹਾਂ ਦਾ ਜੀਵਨ ਸੁਧਾਰਦਾ ਹੈ। ਸੰਬੰਧਿਤ ਅਨਮੋਲ ਬਚਨ ਇਸ ਪ੍ਰਕਾਰ ਹਨ:

*ਆਪੇ ਭਾਂਡੇ ਸਾਜਿਅਨੁ ਆਪੇ ਪੂਰਣੁ ਦੇਇ॥*
*ਇਕਨੀ ਦੁਧੁ ਸਮਾਈਐ ਇਕਿ ਚੁਲ੍ਹੈ ਰਹਨ੍ਹਿ ਚੜੇ॥*
*ਇਕਿ ਨਿਹਾਲੀ ਪੈ ਸਵਨ੍ਹਿ ਇਕਿ ਉਪਰਿ ਰਹਨਿ ਖੜੇ॥*
*ਤਿਨ੍ਹਾ ਸਵਾਰੇ ਨਾਨਕਾ ਜਿਨ੍ਹ ਕਉ ਨਦਰਿ ਕਰੇ॥* (ਪੰਨਾ ੪੭੫)

ਉਕਤ ਵਿਸਥਾਰ ਤੋਂ ਇਹ ਗੱਲ ਸਹਿਜੇ ਹੀ ਸਮਝ ਆ ਜਾਂਦੀ ਹੈ ਕਿ ਜਿਸ ਤਰ੍ਹਾਂ ਮਿੱਟੀ ਤੋਂ ਭਾਂਡੇ ਬਣਾਉਣ ਵਾਲਾ ਘੁਮਿਆਰ ਆਪਣੇ ਹੱਥਾਂ ਦੀ ਛੋਹ ਨਾਲ ਕੁਝ ਭਾਂਡਿਆਂ ਨੂੰ ਦੂਜਿਆਂ ਨਾਲੋਂ ਸੋਹਣੇ ਬਣਾ ਕੇ ਵੱਧ ਕੀਮਤ ਵਾਲੇ ਬਣਾ ਦਿੰਦਾ ਹੈ ਠੀਕ ਉਸੇ ਤਰ੍ਹਾਂ ਜਿਨ੍ਹਾਂ ਵਿਅਕਤੀਆਂ ਉੱਪਰ ਪਰਮਾਤਮਾ ਮਿਹਰ ਕਰਦਾ ਹੈ ਉਨ੍ਹਾਂ ਦਾ ਜੀਵਨ ਸੰਵਰ ਜਾਂਦਾ ਹੈ। ਇਸ ਲਈ ਸਾਨੂੰ ਵੀ ਸਰਬ ਕਲਾ ਸਮਰੱਥ ਪਰਮਾਤਮਾ ਅੱਗੇ ਇਹ ਅਰਦਾਸ ਕਰਨੀ ਚਾਹੀਦੀ ਹੈ ਕਿ ਹੇ ਅਕਾਲ ਪੁਰਖ! ਆਪਣੀ ਦਇਆ-ਦ੍ਰਿਸ਼ਟੀ ਨਾਲ ਸਾਡੇ ਅੰਦਰ ਵੀ ਸ਼ੁਭ-ਗੁਣਾਂ ਦਾ ਸੰਚਾਰ ਕਰ ਕੇ ਸਾਡਾ ਜੀਵਨ ਸੰਵਾਰਨ ਦੀ ਕਿਰਪਾ ਕਰੋ ਜੀ। ■

# ਗੁਰ-ਇਤਿਹਾਸ ਦਾ ਮਾਣਮੱਤਾ ਹਸਤਾਖ਼ਰ : ਬੀਬੀ ਵੀਰੋ ਜੀ

*-ਡਾ. ਜਗਜੀਵਨ ਸਿੰਘ**

ਗੁਰਮਤਿ ਵਿਚਾਰਧਾਰਾ ਅਤੇ ਸਿੱਖ ਇਤਿਹਾਸ ਅੰਦਰ ਬੀਬੀਆਂ (ਇਸਤਰੀਆਂ) ਨੂੰ ਹਮੇਸ਼ਾਂ ਹੀ ਬਹੁਤ ਸਨਮਾਨਯੋਗ ਸਥਾਨ ਪ੍ਰਾਪਤ ਰਿਹਾ ਹੈ। ਸਿੱਖ ਦਰਸ਼ਨ ਅਤੇ ਇਤਿਹਾਸ ਅੰਦਰ ਇਸਤਰੀ ਜਾਤ ਨੂੰ ਵੱਡਾ ਮਾਣ ਅਤੇ ਸਤਿਕਾਰ ਪ੍ਰਦਾਨ ਕਰਨ ਦੀ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਸਮੇਂ ਤੋਂ ਅਰੰਭ ਹੋਈ ਸਿਹਤਮੰਦ ਪਰੰਪਰਾ (ਸੋਚ-ਧਾਰਾ) ਦਸਵੇਂ ਪਾਤਸ਼ਾਹ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਸਮੇਂ ਤਕ ਨਿਰੰਤਰ ਪ੍ਰਵਾਹਮਾਨ ਰਹੀ। ਇਸਤਰੀਆਂ ਨੂੰ ਬਣਦਾ, ਢੁੱਕਵਾਂ ਇੱਜ਼ਤ-ਮਾਣ ਦੇਣ ਦੇ ਮਾਮਲੇ ਵਿਚ ਸਾਰੇ ਹੀ ਗੁਰੂ ਸਾਹਿਬਾਨ ਦੀ ਕਥਨੀ ਅਤੇ ਕਰਨੀ ਵਿਚ ਕੋਈ ਪਾੜਾ ਨਹੀਂ ਸੀ। ਇਸਤਰੀ ਦੇ ਸਤਿਕਾਰ ਅਤੇ ਗੌਰਵ ਦੇ ਪ੍ਰਸੰਗ ਵਿਚ ਉਨ੍ਹਾਂ ਨੇ ਜੋ ਕੁਝ ਵੀ ਕਿਹਾ ਉਸ ਨੂੰ ਵਿਹਾਰਕ ਪੱਧਰ 'ਤੇ ਲਾਗੂ ਕਰਨ ਦਾ ਕੰਮ ਉਨ੍ਹਾਂ ਹੋਰਨਾਂ ਲੋਕਾਂ ਤੋਂ ਨਹੀਂ ਸਗੋਂ ਆਪਣੇ ਘਰ ਵਾਲਿਆਂ ਤੋਂ ਹੀ ਅਰੰਭ ਕੀਤਾ। ਗੁਰ-ਇਤਿਹਾਸ ਇਸ ਗੱਲ ਦਾ ਗਵਾਹ ਹੈ ਕਿ ਇਸਤਰੀ ਜਾਤੀ ਨੂੰ ਬਣਦਾ ਸਤਿਕਾਰ ਪ੍ਰਦਾਨ ਕਰਨ ਦੀ ਗੁਰੂ ਸਾਹਿਬਾਨ ਦੀ ਸੋਚ-ਧਾਰਾ ਕੇਵਲ ਸਿਧਾਂਤਕ ਪੱਧਰ ਦੀ ਨਹੀਂ ਸਗੋਂ ਪੂਰੀ ਤਰ੍ਹਾਂ ਵਿਹਾਰਕ ਸੀ। ਗੁਰੂ-ਘਰ ਅੰਦਰ ਅਮਲੀ ਪੱਧਰ 'ਤੇ ਇਸਤਰੀਆਂ ਨੂੰ ਮਾਂ, ਪਤਨੀ, ਭੈਣ, ਧੀ ਆਦਿ ਵੱਖ-ਵੱਖ ਰੂਪਾਂ ਵਿਚ ਦਿੱਤੇ ਗਏ ਵੱਡੇ ਸਤਿਕਾਰ ਦੇ ਮਿਲਦੇ ਅਨੇਕਾਂ ਇਤਿਹਾਸਿਕ ਵੇਰਵੇ ਇਸ ਤੱਥ ਦਾ ਪ੍ਰਤੱਖ ਪ੍ਰਮਾਣ ਹਨ। ਸਿੱਖ ਦਰਸ਼ਨ ਅਤੇ ਇਤਿਹਾਸ ਦਾ ਸ਼ਿੰਗਾਰ ਬਣੇ ਇਨ੍ਹਾਂ ਅਨੇਕਾਂ ਮਹਾਨ ਇਤਿਹਾਸਿਕ ਵੇਰਵਿਆਂ ਵਿੱਚੋਂ ਇਕ ਗੌਰਵਸ਼ਾਲੀ ਅਤੇ ਮਾਣਮੱਤਾ ਵੇਰਵਾ ਛੇਵੇਂ ਪਾਤਸ਼ਾਹ ਸਾਹਿਬ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੀ ਸਪੁੱਤਰੀ ਬੀਬੀ ਵੀਰੋ ਜੀ ਦਾ ਹੈ।

ਬੀਬੀ ਵੀਰੋ ਜੀ ਸਿੱਖ ਇਤਿਹਾਸ ਦਾ ਉਹ ਮਹਾਨ ਅਤੇ ਸਤਿਕਾਰਯੋਗ ਨਾਂ ਹੈ ਜਿਨ੍ਹਾਂ ਨੂੰ ਮੀਰੀ-ਪੀਰੀ ਦੇ ਮਾਲਕ, ਛੇਵੇਂ ਪਾਤਸ਼ਾਹ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੀ ਸਪੁੱਤਰੀ, ਬਾਬਾ ਗੁਰਦਿੱਤਾ ਜੀ, ਬਾਬਾ ਸੂਰਜ ਮੱਲ ਜੀ, ਬਾਬਾ ਅਟੱਲ ਰਾਇ ਜੀ, ਬਾਬਾ ਅਣੀ ਰਾਇ ਜੀ ਅਤੇ ਨੌਵੇਂ ਪਾਤਸ਼ਾਹ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੀ ਭੈਣ, ਸਤਵੇਂ ਪਾਤਸ਼ਾਹ ਸ੍ਰੀ ਗੁਰੂ ਹਰਿਰਾਇ ਸਾਹਿਬ ਅਤੇ ਦਸਵੇਂ ਪਾਤਸ਼ਾਹ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਜੀ ਦੀ ਭੂਆ, ਗੁਰਮਤਿ ਦੇ ਇੱਕ ਪ੍ਰਬੁੱਧ ਵਿਆਖਿਆਕਾਰ ਭਾਈ ਸਾਧੂ ਜੀ ਦੀ ਸੁਪਤਨੀ ਅਤੇ ਪੰਜ ਬਹੁਤ ਹੀ ਸੂਰਬੀਰ ਸੰਤ-ਸਿਪਾਹੀ ਯੋਧਿਆਂ ਦੀ ਜਣਨੀ ਹੋਣ ਦਾ ਮਾਣ ਹਾਸਲ ਹੈ।

ਛੇਵੇਂ ਪਾਤਸ਼ਾਹ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੀ ਸਪੁੱਤਰੀ ਬੀਬੀ ਵੀਰੋ ਜੀ

**ਲੈਕਚਰਾਰ, ਮਾਤਾ ਗੁਜਰੀ ਕਾਲਜ, ਫਤਿਹਗੜ੍ਹ ਸਾਹਿਬ।*

ਦਾ ਜਨਮ ੧੬੧੫ ਈ: ਵਿਚ ਸ੍ਰੀ ਅੰਮ੍ਰਿਤਸਰ ਸਾਹਿਬ ਵਿਖੇ ਮਾਤਾ ਦਮੋਦਰੀ ਜੀ ਦੀ ਕੁੱਖੋਂ ਹੋਇਆ। ਬੀਬੀ ਵੀਰੋ ਜੀ ਉਮਰ ਵਿਚ ਸਤਵੇਂ ਪਾਤਸ਼ਾਹ ਸ੍ਰੀ ਗੁਰੂ ਹਰਿਰਾਇ ਸਾਹਿਬ ਜੀ ਦੇ ਪਿਤਾ ਅਰਥਾਤ ਆਪਣੇ ਵੱਡੇ ਭਰਾਤਾ ਬਾਬਾ ਗੁਰਦਿੱਤਾ ਜੀ ਤੋਂ ਤਕਰੀਬਨ ਦੋ ਸਾਲ ਛੋਟੇ ਸਨ। ਅਜੋਕੇ ਦੌਰ ਵਿਚ ਸਾਡੇ ਸਮਾਜ ਅੰਦਰ ਮਾਦਾ ਭਰੂਣ ਹੱਤਿਆ ਅਰਥਾਤ ਮਾਂਵਾਂ ਦੀਆਂ ਕੁੱਖਾਂ ਅੰਦਰ ਧੀਆਂ ਦੇ ਹੋ ਰਹੇ ਕਤਲਾਂ ਜਿਹੇ ਘੋਰ ਅਣਮਨੁੱਖੀ ਅਤੇ ਅਸਿਰਜਣਾਤਮਕ ਵਰਤਾਰੇ ਦੇ ਚੱਲਦਿਆਂ, ਸਾਡੇ ਲਈ ਇੱਥੇ ਸਿੱਖ ਇਤਿਹਾਸ ਦੇ ਗੁਰਮਤਿ ਆਧਾਰਿਤ ਉਸ ਅਰਥ ਭਰਪੂਰ ਅਤੇ ਗੌਰਵਸ਼ਾਲੀ ਬਿਰਤਾਂਤ ਦਾ ਵਰਣਨ ਕਰਨਾ ਅਤਿ ਜ਼ਰੂਰੀ, ਪ੍ਰੇਰਨਾਮਈ, ਸਿੱਖਿਆਦਾਇਕ, ਸਾਰਥਕ ਅਤੇ ਢੁੱਕਵਾਂ ਪ੍ਰਤੀਤ ਹੁੰਦਾ ਹੈ ਜਿਹੜਾ ਬੀਬੀ ਵੀਰੋ ਜੀ (ਇੱਕ ਧੀ) ਦੇ ਜਨਮ ਨਾਲ ਬਾਵਸਤਾ ਹੈ। ਇਸ ਬਿਰਤਾਂਤ ਦੀ ਵਡਿਆਈ ਅਤੇ ਖਾਸੀਅਤ ਇਹ ਹੈ ਕਿ ਇਹ ਗੁਰਬਾਣੀ ਦੇ ਉਸ ਸੰਤੁਲਿਤ, ਸਿਹਤਮੰਦ ਅਤੇ ਗੌਰਵਸ਼ਾਲੀ ਦਰਸ਼ਨ (ਵਿਚਾਰ ਪ੍ਰਬੰਧ) ਦੇ ਵਿਵਹਾਰਿਕ ਸਰੂਪ ਨੂੰ ਪੇਸ਼ ਕਰਦਾ ਹੈ ਜੋ ਨਾਰੀ ਨੂੰ ਕੇਵਲ ਨਾਰੀ ਹੋਣ ਕਾਰਨ ਤ੍ਰਿਸਕਾਰਨ ਅਤੇ ਵਿਤਕਰਿਆਂ ਦਾ ਸ਼ਿਕਾਰ ਬਣਾਉਣ ਦੀ ਥਾਂ ਉਸ ਨੂੰ ਮਾਨਵਤਾਵਾਦੀ ਨਜ਼ਰੀਏ ਤੋਂ ਬਰਾਬਰ ਦਾ ਪਿਆਰ, ਮਾਣ-ਸਤਿਕਾਰ ਅਤੇ ਰੁਤਬਾ ਪ੍ਰਦਾਨ ਕਰਨ ਵਾਲਾ ਹੈ।

ਗੁਰ-ਇਤਿਹਾਸ ਦੱਸਦਾ ਹੈ ਕਿ ਬਾਬਾ ਗੁਰਦਿੱਤਾ ਜੀ ਦੇ ਜਨਮ ਤੋਂ ਤਕਰੀਬਨ ਦੋ ਸਾਲ ਬਾਅਦ ਜਦੋਂ ਮਾਤਾ ਦਮੋਦਰੀ ਜੀ ਦੀ ਕੁੱਖ ਤੋਂ ਦੂਸਰਾ ਬੱਚਾ ਜਨਮ ਲੈਣ ਵਾਲਾ ਸੀ ਤਾਂ ਇੱਕ ਦਿਨ ਫੁਰਸਤ ਦੇ ਪਲਾਂ ਵਿਚ ਘਰ ਵਿਚ ਬਿਰਾਜਮਾਨ ਛੇਵੇਂ ਪਾਤਸ਼ਾਹ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਨਾਲ ਤ੍ਰੇਲ ਦੇ ਤੁਪਕਿਆਂ ਵਰਗੀਆਂ ਨਿੱਕੀਆਂ-ਨਿੱਕੀਆਂ ਗੱਲਾਂ ਕਰਦਿਆਂ ਮਾਤਾ ਗੰਗਾ ਜੀ ਨੇ ਕੋਲ ਹੀ ਘਰ ਦਾ ਕਾਰ-ਵਿਹਾਰ ਕਰ ਰਹੀ ਆਪਣੀ ਨੂੰਹ, ਮਾਤਾ ਦਮੋਦਰੀ ਜੀ ਵੱਲ ਵੇਖ ਇਤਫ਼ਾਕਨ ਸਹਿਜ ਸੁਭਾਵਕ ਹੀ ਪੁੱਤਰ ਦੇ ਜਨਮ ਅਰਥਾਤ ਜੋੜੀ ਰਲਣ ਦੀ ਆਪਣੀ ਦਿਲ ਦੀ ਇੱਛਾ (ਰੀਝ) ਪੁੱਤਰ-ਸਤਿਗੁਰਾਂ ਪਾਸ ਜ਼ਾਹਰ ਕੀਤੀ:

*ਮਨ ਮੇਰੇ ਮੋਂ ਇਛਾ ਆਈ। ਤੁਮਰੇ ਸੁਤ ਦੇਖਹੁੰ ਸੁਖ ਪਾਈ।*[੧]

ਅਤੀ ਸਤਿਕਾਰਯੋਗ ਮਾਤਾ ਜੀ ਦੀ ਮਨੋ-ਇੱਛਾ ਸੁਣ, ਭੂਤ-ਭਵਿੱਖ ਅਤੇ ਵਰਤਮਾਨ ਦੇ ਗਿਆਤਾ, ਸਰਬ ਕਲਾ ਸਮਰੱਥ ਸਤਿਗੁਰਾਂ ਨੇ ਕੁਝ ਪਲ ਅੰਤਰ-ਧਿਆਨ ਹੋ ਨਿਮਰਤਾ ਸਹਿਤ ਬਚਨ ਕੀਤਾ, ਮਾਤਾ ਜੀਓ ! ਤੁਹਾਡੇ ਬੋਲ ਆਪਣੀ ਥਾਂ ਅਵੱਸ਼ ਹੀ ਸਤਿ ਸਾਬਤ ਹੋਣਗੇ। ਤੁਹਾਡੀਆਂ ਰੀਝਾਂ ਜ਼ਰੂਰ ਹੀ ਪੂਰੀਆਂ ਹੋਣਗੀਆਂ। ਦੋ ਨਹੀਂ, ਤੁਹਾਨੂੰ ਪੰਜ ਪੋਤਰਿਆਂ ਦਾ ਸੁਖ ਨਸੀਬ ਹੋਵੇਗਾ। ਪਰ ਇਸ ਵਾਰ ਸਾਡੇ ਘਰ ਧੀ ਨੇ ਭਾਗ ਲਾਉਣੇ ਹਨ। ਮੇਰੀ ਜਾਚੇ ਹਰ ਘਰ ਅੰਦਰ ਧੀ ਦਾ ਹੋਣਾ ਅਤੀ ਜ਼ਰੂਰੀ ਹੈ। ਪੁੱਤਰੀ ਤੋਂ ਬਗੈਰ ਘਰ ਵਿਚ ਗ੍ਰਹਿਸਥ ਦਾ ਸੰਜਮ, ਸਲੀਕਾ, ਸ਼ਿੰਗਾਰ ਅਤੇ ਸਦਾਚਾਰ ਪੈਦਾ ਅਤੇ ਪ੍ਰਫੁਲਿਤ ਹੋਣਾ ਕਦਾਚਿਤ ਸੰਭਵ ਨਹੀਂ। ਕੰਨਿਆ (ਇਸਤਰੀ) ਤੋਂ ਬਿਨਾਂ ਗ੍ਰਹਿਸਥ ਆਸ਼ਰਮ ਦੀ ਗੱਡੀ ਅਤੇ ਵੰਸ਼ ਨੂੰ ਅੱਗੇ

ਤੋਰਨ ਦੀ ਸੰਸਾਰ ਦੀ ਰੀਤ ਅਰਥਾਤ ਸੰਸਾਰਕ ਪੁਨਰ-ਸਿਰਜਣਾ ਦੇ ਅਮਲ ਨੂੰ ਜਾਰੀ ਨਹੀਂ ਰੱਖਿਆ ਜਾ ਸਕਦਾ :

*ਸੁਨੋ ਮਾਤ ਤੁਮਰੇ ਬਚਨ ਕਰਹੁੰ ਸਤਿ ਸੁਖਮਾਨ।*
*ਪਾਂਚ ਪੁਤ੍ਰ ਹੋਇ ਸਦਨ ਮੈਂ ਸਨੇ ਸਨੇ ਸੁਖ ਮਾਨ।*
*ਸੀਲ ਵਾਨ ਕੰਨਯਾ ਇਕ ਹੋਵੈ। ਪੁਤ੍ਰੀ ਬਿਨ ਜਗ ਗ੍ਰਿਹਸਤ ਵਿਗੋਵੈ।*[2]

ਸਤਿਗੁਰੂ ਜੀ ਨੂੰ ਭਲੀਭਾਂਤ ਪਤਾ ਸੀ ਕਿ ਇਸਤਰੀ ਅਤੇ ਮਰਦ ਇੱਕ-ਦੂਜੇ ਦੇ ਪੂਰਕ ਹਨ। ਦੋਨਾਂ ਦੀ ਸਹਿਹੋਂਦ ਨਾਲ ਹੀ ਇਸ ਕਾਇਨਾਤ, ਕੁਦਰਤ, ਸੰਸਾਰ ਅਤੇ ਗ੍ਰਹਿਸਥ ਦੀ ਸਿਰਜਣਾਤਮਕਤਾ ਅਤੇ ਨਿਰੰਤਰਤਾ ਦਾ ਸੰਤੁਲਨ ਬਣਿਆ ਰਹਿ ਸਕਦਾ ਹੈ। ਗੁਰੂ-ਪੁੱਤਰ ਦੇ ਮੁਖਾਰਬਿੰਦ ਤੋਂ ਪੁੱਤਰੀ ਦੇ ਜਨਮ ਅਤੇ ਇਸਤਰੀ ਦੀ ਹਸਤੀ ਬਾਰੇ ਐਸੇ ਤੇਜੱਸਵੀ, ਸਿਹਤਮੰਦ ਅਤੇ ਅਨਮੋਲ ਵਿਚਾਰ ਸੁਣ ਮਾਤਾ ਗੰਗਾ ਜੀ ਗਦ-ਗਦ ਹੋ ਉੱਠੇ :

*ਜਬ ਐਸੇ ਬਚਨ ਸ੍ਰੀ ਗੁਰ ਕਹੇ। ਮਾਤ ਗੰਗ ਸੁਨ ਆਨੰਦ ਲਹੇ।*[3]

ਪੋਤਰੀ ਦੇ ਜਨਮ ਦੀ ਖ਼ਬਰ ਸੁਣ ਦਾਦੀ ਮਾਂ, ਮਾਤਾ ਗੰਗਾ ਜੀ ਦਾ ਅਨੰਦ ਦੇ ਘਰ ਆਉਣਾ, ਅਜੋਕੇ ਯੁੱਗ ਦੀਆਂ ਉਨ੍ਹਾਂ ਸੱਸਾਂ ਲਈ ਨਿਰਸੰਦੇਹ ਇੱਕ ਵੱਡਾ ਸਬਕ ਅਤੇ ਸੰਦੇਸ਼ ਹੈ ਜਿਨ੍ਹਾਂ ਦੇ ਸਿਰਾਂ 'ਤੇ ਪੋਤਰੀਆਂ ਦੇ ਜਨਮ ਦੀ ਕੰਨਸੋਅ ਮਿਲਦਿਆਂ ਹੀ ਸੱਤ ਘੜੇ ਪਾਣੀ ਪੈ ਜਾਂਦਾ ਹੈ। ਗੁਰੂ ਦੇ ਸਿੱਖ ਅਖਵਾਉਣ ਵਾਲੇ ਅਜੋਕੇ ਦੌਰ ਦੇ ਸਿੱਖ ਪਰਵਾਰਾਂ ਅਤੇ ਹੋਰ ਸਮੂਹ ਨਾਨਕ ਨਾਮ ਲੇਵਾ ਸਿੱਖ ਸੰਗਤਾਂ ਨੂੰ ਇਸ ਤੱਥ ਦਾ ਗਿਆਨ ਹੋਣਾ ਚਾਹੀਦਾ ਹੈ ਕਿ ਗੁਰੂ-ਘਰ ਅੰਦਰ ਜਦੋਂ ਧੀ (ਬੀਬੀ ਵੀਰੋ) ਦਾ ਜਨਮ ਹੋਇਆ ਤਾਂ ਸਾਰਾ ਪਰਵਾਰ ਗੁਰਮਤਿ ਆਸ਼ੇ ਅਨੁਸਾਰ ਕਥਨੀ ਅਤੇ ਕਰਣੀ ਦੇ ਸੁਮੇਲ ਨੂੰ ਪੇਸ਼ ਕਰਦਿਆਂ ਕਿੰਨਾ ਖੁਸ਼ ਹੋਇਆ ਸੀ। ਸਿੱਖ ਇਤਿਹਾਸ ਦੇ ਪੰਨੇ ਇਸ ਗੱਲ ਦੀ ਸ਼ਾਹਦੀ ਭਰਦੇ ਹਨ ਕਿ ਬੀਬੀ ਵੀਰੋ ਜੀ ਦੇ ਜਨਮ 'ਤੇ ਗੁਰ-ਪਰਵਾਰ ਵੱਲੋਂ ਬਹੁਤ ਖੁਸ਼ੀ ਮਨਾਈ ਗਈ। ਵਿਸ਼ੇਸ਼ ਕਰਕੇ ਦਾਦੀ ਮਾਂ, ਮਾਤਾ ਗੰਗਾ ਜੀ ਤਾਂ ਏਨੇ ਖੁਸ਼ ਹੋਏ ਕਿ ਖੁਸ਼ੀ ਦੇ ਵਿਚ ਉਨ੍ਹਾਂ ਦੇ ਪੈਰ ਵੀ ਧਰਤੀ 'ਤੇ ਨਹੀਂ ਸਨ ਲੱਗਦੇ। ਜਨਮ ਉਪਰੰਤ ਪੋਤਰੀ ਨੂੰ ਵੇਖਣ ਵਾਲੇ ਉਹ ਪਹਿਲੇ ਸ਼ਖ਼ਸ ਸਨ। ਬੱਚੀ ਦੇ ਚਿਹਰੇ 'ਤੇ ਦਮਕਦਾ ਤੇਜ਼-ਪ੍ਰਤਾਪ ਵੇਖ, ਉਸ ਦਾ ਨਾਂ ਵੀਰੋ ਰੱਖਿਆ ਜੋ ਕਿ ਉਸ ਦੇ ਬਲਕਾਰੀ ਅਤੇ ਸੂਰਮੇ ਹੋਣ ਦਾ ਲਖਾਇਕ ਸੀ। ਮਾਤਾ ਦਮੋਦਰੀ ਜੀ ਅਤੇ ਮਾਤਾ ਗੰਗਾ ਜੀ ਨੇ ਬੱਚੀ ਦੀ ਪਾਲਣਾ-ਪੋਸ਼ਣਾ ਬੜੇ ਹੀ ਚਾਵਾਂ ਅਤੇ ਮਲਾਰਾਂ ਨਾਲ ਕੀਤੀ :-

*ਭਈ ਪ੍ਰਸੂਤਾ ਜਨਮੀ ਕੰਨਯਾਂ। ਬਡ ਭਾਗਨਿ ਸਭਿਹਿਨਿ ਤੇ ਧੰਨਯਾਂ।*
*ਸ਼੍ਰੀ ਗੰਗਾ ਨੇ ਤਾਹਿਂ ਨਿਹਾਰਾ। 'ਬੀਰੋ' ਨਾਮ ਬਿਚਾਰਿ ਉਚਾਰਾ।*
*ਮਾਤਿ ਕਰਤਿ ਪ੍ਰਤਿਪਾਲਾ ਘਨੀ। ਪਯਾਰੀ ਸੁਤਾ ਪ੍ਰੇਮ ਕੇ ਸਨੀ।*
*ਕਬਿ ਦਾਦੀ ਲੇ ਅੰਕ ਦੁਲਾਰਹਿ। 'ਗੁਰੁ ਘਰ ਜਨਮੀ ਪੁੰਨ ਉਦਾਰਹਿ'।*

*(ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ)*

ਸਿੱਖ ਇਤਿਹਾਸ ਲਿਖਣ ਵਾਲੇ ਅੰਗਰੇਜ਼ ਇਤਿਹਾਸਕਾਰ ਮੈਕਾਲਫ ਅਨੁਸਾਰ ਨਵੀਂ ਜਨਮੀ ਬੱਚੀ ਦਾ ਨਾਮਕਰਣ ਗੁਰੂ-ਘਰ ਵਿਚ ਸਥਾਪਿਤ ਮਰਯਾਦਾ ਅਧੀਨ ਗ੍ਰੰਥ ਸਾਹਿਬ ਵਿੱਚੋਂ ਹੁਕਮਨਾਮਾ ਲੈ ਕੇ ਕੀਤਾ ਗਿਆ।[੪] ਮੈਕਾਲਫ ਦੁਆਰਾ ਕੀਤੇ ਗਏ ਇਸ ਜ਼ਿਕਰ ਤੋਂ ਇਸ ਗੱਲ ਦੀ ਕੰਨਸੋਅ ਮਿਲਦੀ ਹੈ ਕਿ ਗੁਰੂ ਨਾਨਕ ਨਾਮ ਲੇਵਾ ਸਿੱਖ ਸੰਗਤਾਂ ਅੰਦਰ ਮੌਜੂਦਾ ਸਮੇਂ ਵਿਚ ਬੱਚੇ ਦੇ ਨਾਮਕਰਣ ਦੀ ਜਿਹੜੀ ਰੀਤ ਚੱਲ ਰਹੀ ਹੈ ਉਸ ਦੀ ਮੁੱਢਲੀ ਪੈੜ, ਕਥਨੀ ਅਤੇ ਕਰਣੀ ਵਿਚ ਕੋਈ ਪਾੜਾ ਨਾ ਰੱਖਣ ਵਾਲੇ ਗੁਰੂ ਸਾਹਿਬਾਨ ਦੁਆਰਾ ਆਪਣੇ ਸਮੇਂ ਦੌਰਾਨ ਹੀ ਪਾ ਦਿੱਤੀ ਗਈ ਸੀ।

ਬਾਬਾ ਗੁਰਦਿੱਤਾ ਜੀ ਦੀ ਕੁੜਮਾਈ ਤੋਂ ਕੁਝ ਅਰਸਾ ਬਾਅਦ ਬੀਬੀ ਵੀਰੋ ਜੀ ਜਦੋਂ ਬਚਪਨ ਤੋਂ ਜਵਾਨੀ ਵਿਚ ਪੈਰ ਪਾਉਣ ਲੱਗੇ ਤਾਂ ਉੱਚਿਤ ਸਮਾਂ ਜਾਣ ਮਾਤਾ ਗੰਗਾ ਜੀ ਅਤੇ ਮਾਤਾ ਦਮੋਦਰੀ ਜੀ ਨੇ ਇਕ ਦਿਨ ਮੀਰੀ-ਪੀਰੀ ਦੇ ਮਾਲਕ ਛੇਵੇਂ ਪਾਤਸ਼ਾਹ ਪਾਸ ਧੀ ਦੇ ਵਿਆਹ ਲਈ ਯੋਗ ਵਰ ਲੱਭਣ ਦੀ ਸੁਝਾਅਨੁਮਾ ਬੇਨਤੀ ਕੀਤੀ। ਜਾਣੀ-ਜਾਣ ਸਤਿਗੁਰੂ ਮੰਦ-ਮੰਦ ਮੁਸਕਰਾਏ। ਮਾਤਾ ਅਤੇ ਧਰਮ ਪਤਨੀ ਦੀ ਗੱਲ ਨੂੰ ਧਿਆਨ ਨਾਲ ਸੁਣਿਆ। ਉਪਰੰਤ ਦੋਹਾਂ ਨੂੰ ਗੁਰਮਤਿ ਆਸ਼ੇ ਅਨੁਰੂਪ ਨਿਸ਼ਚਿੰਤ ਹੋ ਜਾਣ ਦੀ ਗੁਜ਼ਾਰਿਸ਼ ਕਰਦਿਆਂ ਸਹਿਜ ਸੁਭਾਵਿਕ ਬਚਨ ਕੀਤਾ, "ਭਲੀਓ! ਵਰ ਲੱਭਿਆਂ ਨਹੀਂ ਲੱਭਦੇ, ਪਰਮਾਤਮਾ ਨੇ ਜੋ ਸੰਜੋਗ ਧੁਰੋਂ ਲਿਖੇ ਹਨ, ਉਹ ਸੁਤੇਸਿਧ ਹੀ ਪ੍ਰਾਪਤ ਹੋਣੇ ਹਨ। ਪਰਾਲਬਧ ਬਹੁਤ ਵੱਡੀ ਤਾਕਤ ਹੈ।"[੫] ਧੀ ਦੇ ਕਰਮਾਂ ਵਿਚ ਜੋ ਵਰ ਲਿਖਿਆ ਹੈ, ਉਹ ਉਸ ਨੂੰ ਅਵੱਸ਼ ਹੀ ਪ੍ਰਾਪਤ ਹੋ ਜਾਣਾ ਹੈ। ਕਰਤਾ ਪੁਰਖ ਪਰਮਾਤਮਾ ਸਭ ਕਾਰਜ ਸਿੱਧ ਕਰਨ ਵਾਲਾ ਹੈ।

ਇਸ ਗੁਹਜ ਵਾਰਤਾਲਾਪ ਨੂੰ ਹੋਇਆਂ ਅਜੇ ਕੁਝ ਦਿਨ ਹੀ ਗੁਜ਼ਰੇ ਸਨ ਕਿ ਅਚਾਨਕ ਇੱਕ ਦਿਨ ਸਤਿਗੁਰਾਂ ਦੀ ਛਤਰ-ਛਾਇਆ ਹੇਠ ਸਵੇਰ ਵੇਲੇ ਦਾ ਰੂਹਾਨੀ ਦੀਵਾਨ ਸਜਿਆ ਹੋਇਆ ਸੀ। ਨਿੱਤਨੇਮ ਦੀ ਸਮਾਪਤੀ ਉਪਰੰਤ ਦੂਰੋਂ-ਨੇੜਿਓਂ ਆਈਆਂ ਸਿੱਖ ਸੰਗਤਾਂ ਸਤਿਗੁਰਾਂ ਦੇ ਚਰਨਾਂ ਵਿਚ ਸੀਸ ਨਿਵਾ ਰਹੀਆਂ ਸਨ। ਸਤਿਗੁਰੂ ਜੀ ਥੜ੍ਹੇ (ਸ੍ਰੀ ਅਕਾਲ ਤਖ਼ਤ) 'ਤੇ ਬੈਠੇ ਸਾਰਿਆਂ ਨੂੰ ਡੂੰਘੀ ਧਿਆਨੀ ਅਤੇ ਵਿਸਮਾਦੀ ਨਜ਼ਰ ਨਾਲ ਨਿਹਾਰ ਰਹੇ ਸਨ। ਕੋਈ ਆ, ਬੈਠ ਅਤੇ ਜਾ ਰਿਹਾ ਸੀ। ਸਤਿਗੁਰਾਂ ਗਹੁ ਨਾਲ ਵੇਖਿਆ, ਇੱਕ ਬਾਕੀ ਲੋਕਾਂ ਨਾਲੋਂ ਬਿਲਕੁਲ ਵੱਖਰਾ ਦਿਸ ਰਿਹਾ, ਬੜੀ ਖਸਤਾ ਹਾਲ ਵਾਲਾ ਗਰੀਬੜਾ ਅਤੇ ਮਸਕੀਨ ਜਿਹਾ ਸਿੱਖ, ਆਪਣੇ ਪੁੱਤਰ ਨਾਲ ਝਿਜਕਦਾ ਝਿਜਕਦਾ ਉਨ੍ਹਾਂ ਵੱਲ ਆ ਰਿਹਾ ਸੀ। ਸਤਿਗੁਰਾਂ ਦਾ ਧਿਆਨ ਉਸੇ ਵੱਲ ਸੀ। ਜਿਉਂ ਹੀ ਉਸ ਸਿੱਖ ਨੇ ਸਤਿਗੁਰਾਂ ਦੇ ਕੋਲ ਆ ਚਰਨੀਂ ਸੀਸ ਨਿਵਾਇਆ, ਉਨ੍ਹਾਂ ਨੇ ਸਾਰਿਆਂ ਦੇ ਸੁਣਨਯੋਗ ਉੱਚੀ ਅਵਾਜ਼ ਵਿਚ ਉਸ ਸ਼ਰਧਾਲੂ ਪਾਸੋਂ ਉਸ ਦਾ ਨਾਂ-ਪਤਾ, ਥਹੁ-ਟਿਕਾਣਾ, ਅੱਗਾ-ਪਿੱਛਾ ਅਤੇ ਹਜ਼ੂਰੀ ਵਿਚ ਆਉਣ ਦਾ ਕਾਰਨ ਪੁੱਛਣਾ ਕੀਤਾ। ਸਿੱਖ ਨੇ ਝਿਜਕਦਿਆਂ ਝਿਜਕਦਿਆਂ ਆਪਣੀ ਜਾਣ-ਪਛਾਣ, ਸਾਰੀ ਵਿੱਥਿਆ ਅਤੇ ਪਰਵਾਰਿਕ ਸਥਿਤੀ ਸਤਿਗੁਰਾਂ ਨੂੰ ਦੱਸੀ।[੬]

ਦਿਲਾਂ ਦੇ ਜਾਣਨਹਾਰ ਅੰਤਰਜਾਮੀ ਪਾਤਸ਼ਾਹ ਨੂੰ, ਬਾਹਰੋਂ ਬਹੁਤ ਹੀ ਮਾੜੀ ਹਾਲਤ ਵਿਚ ਦਿਸ ਰਹੇ ਪਿਓ-ਪੁੱਤਰ ਦੇ ਧੁਰ ਅੰਦਰ ਛਿਪੀ ਅਨੋਖੀ ਰੂਹਾਨੀ ਚਮਕ, ਮਾਸੂਮੀਅਤ, ਫ਼ਕੀਰੀ, ਚੰਗਿਆਈ ਅਤੇ ਮਹਾਨਤਾ ਦੀ ਚੰਗਿਆੜੀ ਨਜ਼ਰੀਂ ਪਈ। ਸਤਿਗੁਰਾਂ ਨੇ ਦੋਹਾਂ ਨੂੰ ਬੜੇ ਪਿਆਰ ਨਾਲ ਬਾਹੋਂ ਪਕੜ ਕੋਲ ਬਿਠਾ ਲਿਆ। ਗੋਦੜੀ ਵਿਚ ਛਿਪੇ ਲਾਲਾਂ ਦੇ ਕਦਰਦਾਨ ਅਤੇ ਰਾਜਾ ਰੰਕ ਬਰਾਬਰੀ ਦਾ ਹੋਕਾ ਦੇਣ ਵਾਲੀ ਗੁਰਮਤਿ ਵਿਚਾਰਧਾਰਾ ਨੂੰ ਕੇਵਲ ਕਥਨ ਦੀ ਪੱਧਰ 'ਤੇ ਨਹੀਂ, ਸਗੋਂ ਅਮਲ ਦੀ ਪੱਧਰ 'ਤੇ ਪ੍ਰਸਾਰਨ ਵਾਲੇ ਸੰਤ-ਸਿਪਾਹੀ ਪਾਤਸ਼ਾਹ ਨੇ ਜਦੋਂ ਕੋਲ ਬੈਠੇ ਇਸ ਅਜਨਬੀ ਸਿੱਖ ਨੂੰ, ਉਸ ਦੇ ਪੁੱਤਰ (ਸਾਧੂ ਜੀ) ਨਾਲ ਆਪਣੀ ਧੀ (ਬੀਬੀ ਵੀਰੋ ਜੀ) ਦਾ ਸਾਕ ਕਰਨ ਦੀ ਗੱਲ ਕਹੀ ਤਾਂ ਅਚਾਨਕ ਹੋਈ ਇਸ ਅਣਕਿਆਸੀ ਪੇਸ਼ਕਸ਼ ਨਾਲ ਉਹ ਡਾਢਾ ਹੈਰਾਨ ਹੀ ਨਹੀਂ, ਸਗੋਂ ਵਿਆਕੁਲ ਵੀ ਹੋ ਉੱਠਿਆ। ਮਿਹਰਬਾਨ ਗੁਰੂ ਜੀ ਵੱਲੋਂ ਅਚਾਨਕ ਹੋਈ ਮਿਹਰਾਂ ਦੀ ਬਰਸਾਤ ਨਾਲ ਗੜੁੱਚ ਹੋਏ ਕਰਮਾਂ ਵਾਲੇ ਇਸ ਸਿੱਖ ਦਾ ਨਾਂ ਭਾਈ ਧਰਮਾ ਜੀ ਸੀ ਅਤੇ ਪੁੱਤਰ ਦਾ ਨਾਂ ਭਾਈ ਸਾਧੂ ਜੀ ਸੀ। ਖੋਸਲਾ ਗੋਤ ਦਾ ਇਹ ਸ਼ਰਧਾਵਾਨ ਖੱਤਰੀ ਪਰਵਾਰ ਪਿੰਡ ਮੱਲਾ, ਜ਼ਿਲ੍ਹਾ ਬਠਿੰਡਾ ਦਾ ਵਸਨੀਕ ਸੀ।

ਤਿੱਖੀ ਹੈਰਾਨੀ ਅਤੇ ਵਿਆਕੁਲਤਾ ਦੇ ਭਾਵਾਂ ਕਾਰਨ ਭਾਈ ਧਰਮਾ ਜੀ ਨੂੰ ਸਤਿਗੁਰਾਂ ਦੇ ਸਿਰਜੇ ਕੌਤਕ ਦੀ ਕੁਝ ਸਮਝ ਨਹੀਂ ਸੀ ਆ ਰਹੀ। ਅਜੇ ਭਾਈ ਧਰਮਾ ਜੀ ਚੋਜੀ ਪ੍ਰੀਤਮ ਦੇ ਕੌਤਕੀ ਚੱਕਰਵਿਊ ਵਿਚ ਉਲਝੇ ਹੀ ਹੋਏ ਸਨ ਕਿ ਸਤਿਗੁਰਾਂ ਨੇ ਸਾਧੂ ਜੀ ਨੂੰ ਪਿਆਰ ਨਾਲ ਆਪਣੇ ਸਨਮੁਖ ਬਿਠਾ, ਸਗਾਈ ਦੀ ਰਸਮ ਅਦਾ ਕਰਨ ਹਿੱਤ ਲੋੜੀਂਦਾ ਸ਼ਗਨਾਂ ਦਾ ਸਾਮਾਨ ਵੀ ਘਰੋਂ ਮੰਗਵਾ ਲਿਆ।

ਸਤਿਗੁਰਾਂ ਦੁਆਰਾ ਰਹਿਮਤਾਂ ਦੇ ਵਰਸਾਏ ਜਾ ਰਹੇ ਤੇਜ਼ ਮੀਂਹ ਵਿਚ ਭਾਈ ਧਰਮਾ ਜੀ ਆਪਣੇ ਆਪ ਨੂੰ ਸੰਭਾਲ ਨਾ ਸਕੇ ਅਤੇ ਘਬਰਾਏ ਹੋਏ ਉਨ੍ਹਾਂ ਦੇ ਚਰਨਾਂ 'ਤੇ ਢਹਿ ਪਏ:-

*ਸੁਨਿ ਧਰਮੇ ਕਰ ਜੋਰਿ ਉਚਾਰਾ। ਤੁਮ ਸਗਰੇ ਜਗ ਗੁਰੁ ਉਦਾਰਾ॥੧੫॥*
*ਸਮਰਥ ਚਹਹੁ ਸੁ ਕਰਹੁ ਗੁਸਾਈਂ। ਕੋ ਤੁਮਰੀ ਸਮਤਾ ਨਹਿਂ ਪਾਈ।*
*ਮੈਂ ਅਨਾਥ ਸਭਿ ਸ਼ਕਤਿ ਬਿਹੀਨਾ। ਰੰਕ, ਦਰਬ ਬਿਨੁ, ਬਸਤ੍ਰ ਮਲੀਨਾ॥੧੬॥*
*ਕਰਨਿ ਸਗਾਈ ਕਿਮ ਬਨ ਆਵੈ। ਸਮਤਾ ਸਿੰਧ ਬੂੰਦ ਕਿਮ ਪਾਵੈ।*
*ਕਹਿਂ ਕੀਟੀ ਕਹਿਂ ਬਡ ਗਜਰਾਜ। ਸੁਨਤਿ ਬਾਤ ਮੁਝ ਉਪਜਤਿ ਲਾਜ।*

*(ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ)*

ਸਤਿਗੁਰਾਂ ਨੇ ਆਪਣੇ ਹੋਣ ਵਾਲੇ ਜਵਾਈ ਭਾਈ ਸਾਧੂ ਜੀ ਨੂੰ, ਪਿਆਰ ਸਹਿਤ ਸਨਮੁਖ ਬਿਠਾ, ਉਸ ਦੀ ਝੋਲੀ ਵਿਚ ਸ਼ਗਨ ਪਾ, ਸਗਾਈ ਦੀ ਰਸਮ ਅਦਾ ਕਰ ਦਿੱਤੀ। ਇਸ ਸਾਰੇ ਕੌਤਕ ਨੂੰ ਹੈਰਾਨੀ ਨਾਲ ਵੇਖ ਰਹੀਆਂ ਸਿੱਖ ਸੰਗਤਾਂ, ਹੋਏ-ਬੀਤੇ ਸਬੰਧੀ ਇੱਕ ਦੂਜੇ ਨਾਲ ਚਰਚਾ ਕਰਦੀਆਂ ਹੋਈਆਂ ਘਰੋ-ਘਰੀ ਚਲੀਆਂ ਗਈਆਂ।

ਰਿਸ਼ਤਾ ਹੋਇਆਂ ਨੂੰ ਜਦੋਂ ਕਾਫ਼ੀ ਸਮਾਂ ਗੁਜ਼ਰ ਗਿਆ ਤਾਂ ਸਤਿਗੁਰਾਂ ਨੇ ੧੬੨੮

ਈ: ਦੇ ਜੇਠ ਮਹੀਨੇ ਦੀ ੨੬ ਤਾਰੀਖ ਦਾ ਵਿਆਹ ਨਿਸ਼ਚਿਤ ਕਰ ਕੇ, ਸ਼ਗਨਾਂ ਵਾਲੀ ਸਾਹੇ ਚਿੱਠੀ ਸਿੱਖ ਹੱਥ ਧੀ ਦੇ ਸਹੁਰੇ ਪਿੰਡ, ਮੱਲਾ ਭੇਜ ਦਿੱਤੀ।[2] ਇਹ ਉਹ ਸਮਾਂ ਸੀ ਜਦੋਂ ੧੬੨੭ ਈ: ਵਿਚ ਜਹਾਂਗੀਰ ਦੀ ਮੌਤ ਉਪਰੰਤ ਦਿੱਲੀ ਦੇ ਤਖ਼ਤ 'ਤੇ ਮੁਗ਼ਲ ਬਾਦਸ਼ਾਹ ਸ਼ਾਹਜਹਾਂ ਬੈਠਾ ਹੋਇਆ ਸੀ। ਲਾਹੌਰ ਦੇ ਕਾਜ਼ੀ ਦੀ ਧੀ ਕੌਲਾਂ ਜੋ ਕਿ ਸੂਫ਼ੀ ਦਰਵੇਸ਼ ਸਾਈਂ ਮੀਆਂ ਮੀਰ ਜੀ ਅਤੇ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਦੀ ਪਰਮ-ਸ਼ਰਧਾਲੂ ਸੀ, ਫ਼ਿਰਕੂ ਅਤੇ ਈਰਖਾਲੂ ਮੁਸਲਮਾਨਾਂ ਦੇ ਤਿੱਖੇ ਵਿਰੋਧ ਕਾਰਨ, ਬਚਾਅ ਲਈ ਗੁਰੂ ਸਾਹਿਬ ਦੀ ਸ਼ਰਨ ਆਈ ਹੋਈ ਸੀ। ਇਨ੍ਹਾਂ ਦਿਨਾਂ ਦੌਰਾਨ ਹੀ ਗੁਰੂ ਸਾਹਿਬ ਕਸ਼ਮੀਰ ਦਾ ਦੌਰਾ ਕਰ ਚੁੱਕੇ ਸਨ। ਉਨ੍ਹਾਂ ਦੀ ਚੁੰਬਕੀ ਰੂਹਾਨੀ ਸ਼ਖ਼ਸੀਅਤ ਤੋਂ ਪ੍ਰਭਾਵਿਤ ਹੋ ਕੇ ਬਹੁਤ ਸਾਰੇ ਕਸ਼ਮੀਰੀ ਮੁਸਲਮਾਨ ਅਤੇ ਪੰਡਤ, ਉਨ੍ਹਾਂ ਦੇ ਪੱਕੇ ਸ਼ਰਧਾਲੂ ਬਣ ਗਏ ਸਨ। ਐਸੀਆਂ ਪ੍ਰਸਥਿਤੀਆਂ ਵਿਚ ਨਵਾਂ ਬਾਦਸ਼ਾਹ ਸ਼ਾਹਜਹਾਂ ਜਿੱਥੇ ਗੁਰੂ ਸਾਹਿਬ ਦੇ ਵਧ ਰਹੇ ਪ੍ਰਭਾਵ ਤੋਂ ਡਾਢਾ ਫਿਕਰਮੰਦ ਸੀ, ਉੱਥੇ ਜ਼ਹਿਰੀਲੇ ਮਜ਼ਹਬੀ ਜਨੂੰਨ ਦਾ ਡੰਗਿਆ ਵੀ ਹੋਇਆ ਸੀ। ਉਸ ਨੇ ਮੁਸਲਮਾਨਾਂ ਦੇ ਧਰਮ ਬਦਲਣ 'ਤੇ ਸਖਤ ਪਾਬੰਦੀਆਂ ਆਇਦ ਕਰਨ ਦੇ ਨਾਲ ਨਾਲ ਗ਼ੈਰ-ਮੁਸਲਮਾਨਾਂ ਪ੍ਰਤੀ ਨਫ਼ਰਤ ਅਤੇ ਈਰਖਾ ਵਾਲੀ ਨੀਤੀ ਨੂੰ ਹੋਰ ਪੁਖ਼ਤਾ ਵੀ ਕਰ ਦਿੱਤਾ ਸੀ। ਬਹੁਤ ਸਾਰੇ ਹਿੰਦੂ ਮੰਦਿਰਾਂ ਨੂੰ ਗਿਰਾ ਦੇਣ ਦੇ ਹੁਕਮ ਜਾਰੀ ਕਰ ਦਿੱਤੇ ਗਏ ਸਨ। ਕੁੱਲ ਮਿਲਾ ਕੇ ਮਹੌਲ ਬੜਾ ਤਣਾਓ ਅਤੇ ਟਕਰਾਓ ਵਾਲਾ ਬਣਿਆ ਹੋਇਆ ਸੀ। ਚੰਗਿਆੜੀ ਵਿਖਾਉਣ ਨਾਲ ਦੱਬੀ ਹੋਈ ਅੱਗ ਕਿਸੇ ਵੇਲੇ ਵੀ ਭਾਂਬੜ ਬਣ ਲਟ-ਲਟ ਬਲ ਸਕਦੀ ਸੀ।

ਵਕਤ ਦੇ ਹਾਕਮਾਂ ਦੀ ਖੋਟੀ ਨੀਅਤ ਅਤੇ ਐਸੇ ਨਾਖੁਸ਼ਗਵਾਰ ਹਾਲਾਤ ਤੋਂ ਸਤਿਗੁਰੂ ਜੀ ਭਲੀਭਾਂਤ ਜਾਣੂ ਸਨ। ਇਸੇ ਕਾਰਨ ਉਨ੍ਹਾਂ ਨੇ ਮੌਕੇ ਦੀ ਨਜ਼ਾਕਤ ਨੂੰ ਵੇਖਦਿਆਂ ਪਹਿਲਾਂ ਹੀ ਧੀ ਦੇ ਵਿਆਹ ਸਮਾਗਮ ਸਮੇਂ ਜ਼ਿਆਦਾ ਜਸ਼ਨ ਅਤੇ ਇਕੱਠ ਕਰਨ ਤੋਂ ਸੰਕੋਚ ਵਾਲੀ ਨੀਤੀ ਅਪਣਾਉਂਦਿਆਂ ਅਤੀ ਲੋੜੀਂਦੀਆਂ ਤਿਆਰੀਆਂ ਕਰਵਾ ਲਈਆਂ। ਵਿਆਹ ਦੀ ਤਾਰੀਖ਼ ਬਿਲਕੁਲ ਨਜ਼ਦੀਕ ਆਉਣ 'ਤੇ ਅਤੀ ਜ਼ਰੂਰੀ ਤਿਆਰੀਆਂ ਅਜੇ ਚੱਲ ਹੀ ਰਹੀਆਂ ਸਨ ਕਿ ਉਹੀ ਹੋਇਆ ਜਿਸ ਦਾ ਸਤਿਗੁਰੂ ਜੀ ਨੂੰ ਪਹਿਲਾਂ ਹੀ ਡਰ ਸੀ। ਮੁਗ਼ਲਾਂ ਦੀ ਮਾੜੀ ਨੀਅਤ ਦੇ ਨਤੀਜੇ ਵਜੋਂ ਸਤਿਗੁਰਾਂ ਨੂੰ ਆਪਣੀ ਧੀ ਦੇ ਵਿਆਹ ਤੋਂ ਠੀਕ ਪਹਿਲਾਂ ਉਨ੍ਹਾਂ ਨਾਲ ਮਜ਼ਬੂਰਨ ਇੱਕ ਲੜਾਈ ਲੜਨੀ ਪਈ। ਖੁਫ਼ੀਆ-ਤੰਤਰ ਵੱਲੋਂ ਧੀ ਦੇ ਵਿਆਹ ਦੀ ਤਾਰੀਖ਼ ਸੰਬੰਧੀ ਦਿੱਤੀ ਇਤਲਾਹ ਦੇ ਆਧਾਰ 'ਤੇ ਮੁਗ਼ਲ ਹਕੂਮਤ ਨੇ ਜਾਣ-ਬੁੱਝ ਕੇ ਸਤਿਗੁਰਾਂ ਉੱਪਰ ਹਮਲੇ ਲਈ ਇਹ ਨਾਜ਼ੁਕ ਸਮਾਂ ਚੁਣਿਆ ਸੀ।

ਮੁਗ਼ਲ ਹਕੂਮਤ ਸ਼ਾਇਦ ਇਸ ਤੱਥ ਤੋਂ ਵਾਕਿਫ਼ ਨਹੀਂ ਸੀ ਕਿ ਰੂਹਾਨੀ ਰਾਹਨੁਮਾ ਹੋਣ ਦੇ ਨਾਲ-ਨਾਲ ਸੱਚੇ ਪਾਤਸ਼ਾਹ ਜੀ ਕਮਾਲ ਦੀ ਜੰਗੀ ਸੂਝ-ਬੂਝ ਰੱਖਣ ਵਾਲੇ ਮਹਾਨ ਫੌਜੀ ਜਰਨੈਲ ਵੀ ਸਨ। ਉਨ੍ਹਾਂ ਨੇ ਮੌਕਾ ਸੰਭਾਲਦਿਆਂ ਜੋ ਵੀ ਸਾਧਨ ਅਤੇ ਸਮਾਂ ਕੋਲ ਸੀ, ਉਸ ਦੀ ਬੜੇ ਤਹੱਮਲ ਨਾਲ ਸੁਚੱਜੀ ਵਰਤੋਂ ਕਰਦਿਆਂ ਮੁਗ਼ਲਾਂ

ਦੇ ਟਾਕਰੇ ਦੀ ਵਿਉਂਤਬੰਦੀ ਕਰ ਲਈ। ਜੰਗ ਦੀ ਤਿਆਰੀ ਕਰਨ ਦੇ ਨਾਲ ਨਾਲ ਮੌਕੇ 'ਤੇ ਕੀਤੇ ਬਦਲਵੇਂ ਰਣਨੀਤਕ ਪ੍ਰਬੰਧ ਵਜੋਂ ਪਾਤਸ਼ਾਹ ਨੇ ਧੀ ਦਾ ਵਿਆਹ ਸ੍ਰੀ ਅੰਮ੍ਰਿਤਸਰ ਦੀ ਥਾਂ ਝਬਾਲ ਵਿਖੇ ਭਾਈ ਲੰਗਾਹ ਦੇ ਗ੍ਰਹਿ ਵਿਖੇ ਕਰਨ ਦਾ ਫੈਸਲਾ ਕਰ ਲਿਆ ਅਤੇ ਲੜਕੇ ਵਾਲਿਆਂ ਨੂੰ ਬਰਾਤ ਦਾ ਢੁਕਾਉ ਉੱਥੇ ਹੀ ਕਰਨ ਦਾ ਭਰੋਸੇਯੋਗ ਬੰਦੇ ਰਾਹੀਂ ਸੰਦੇਸ਼ਾ ਭਿਜਵਾ ਦਿੱਤਾ। ਕੁਝ ਚੋਣਵੇਂ ਸਿੱਖਾਂ ਨੂੰ ਉੱਥੇ ਜਾ ਕੇ ਵਿਆਹ ਸੰਬੰਧੀ ਲੋੜੀਂਦੇ ਪ੍ਰਬੰਧ ਕਰਨ ਦੀ ਜ਼ਿੰਮੇਵਾਰੀ ਸੌਂਪ ਦਿੱਤੀ ਗਈ। ਬੀਬੀ ਵੀਰੋ ਜੀ ਦੇ ਵਿਆਹ ਤੋਂ ਇੱਕ ਦਿਨ ਪਹਿਲਾਂ ਸਿੱਖਾਂ ਅਤੇ ਮੁਗ਼ਲਾਂ ਦਰਮਿਆਨ ਐਸਾ ਘਮਸਾਨ ਮੱਚਿਆ ਕਿ ਸਿੱਖ ਯੋਧਿਆਂ ਨੂੰ ਗੁਰੂ ਜੀ ਦੇ ਪਰਵਾਰ ਨੂੰ ਝਬਾਲ ਪਹੁੰਚਾਉਣ ਲਈ ਵੀ ਕਾਫੀ ਜੱਦੋਜਹਿਦ ਕਰਨੀ ਪਈ। ਆਖਰਕਾਰ ਮੁਗ਼ਲ ਸੈਨਾਪਤੀ ਮੁਖ਼ਲਸ ਖ਼ਾਂ ਦੇ ਮਾਰੇ ਜਾਣ ਤੋਂ ਉਪਰੰਤ ਮੈਦਾਨ ਸਤਿਗੁਰਾਂ ਦੇ ਹੱਥ ਰਿਹਾ।

ਤਵਾਰੀਖ਼ ਗੁਰੂ ਖ਼ਾਲਸਾ ਦੇ ਕਰਤਾ ਗਿਆਨੀ ਗਿਆਨ ਸਿੰਘ ਅਨੁਸਾਰ ਇਹ ਜੰਗ ੨੪ ਜੇਠ ਨੂੰ ਅਰੰਭ ਹੋ ਕੇ ੨੫ ਜੇਠ ਦੁਪਹਿਰ ਬਾਅਦ ਖਤਮ ਹੋਈ। ਜੰਗ ਦੌਰਾਨ ਸਤਿਗੁਰਾਂ ਦੇ ਕੁਝ ਬਹੁਤ ਹੀ ਗੁਰਮੁਖ ਪਿਆਰੇ ਯੋਧੇ ਸ਼ਹੀਦੀਆਂ ਪਾ ਗਏ। ਪ੍ਰਿੰਸੀਪਲ ਸਤਿਬੀਰ ਸਿੰਘ ਅਨੁਸਾਰ ਸ਼ਹਾਦਤ ਦਾ ਜਾਮ ਪੀਣ ਵਾਲਿਆਂ ਵਿਚ ਭੱਟ ਕੀਰਤ ਜੀ ਵੀ ਸ਼ਾਮਲ ਸਨ। ਇਸ ਤੋਂ ਇਲਾਵਾ ਇਸ ਯੁੱਧ ਅੰਦਰ ਗੁਰੂ ਜੀ ਦੇ ਵੱਡੇ ਸਪੁੱਤਰ ਬਾਬਾ ਗੁਰਦਿੱਤਾ ਜੀ ਨੇ ਦੁਸ਼ਮਣ ਫੌਜਾਂ ਨੂੰ ਆਪਣੀ ਸੂਰਬੀਰਤਾ ਦੇ ਚੰਗੇ ਜਲਵੇ ਵੀ ਵਿਖਾਏ ਸਨ।[੯]

ਜਿੱਤ ਪ੍ਰਾਪਤ ਹੋ ਜਾਣ ਉਪਰੰਤ ਸਤਿਗੁਰਾਂ ਨੇ ਜੰਗ ਵਿਚ ਸ਼ਹੀਦੀਆਂ ਪ੍ਰਾਪਤ ਕਰ ਗਏ, ਆਪਣੇ ਬਹੁਤ ਪਿਆਰੇ ਜੁਝਾਰੂ ਸਿੱਖ ਯੋਧਿਆਂ ਦਾ ਹੱਥੀਂ ਸਸਕਾਰ ਕਰਨ ਦੇ ਨਾਲ ਨਾਲ ਯੁੱਧ ਦੌਰਾਨ ਜ਼ਖ਼ਮੀ ਹੋਏ ਸਿੱਖਾਂ ਦੇ ਉਚਿਤ ਇਲਾਜ ਦਾ ਪ੍ਰਬੰਧ ਕਰਨ ਵੱਲ ਉਚੇਚਾ ਧਿਆਨ ਦਿੱਤਾ। ਜੰਗ ਵਿਚ ਸ਼ਹਾਦਤਾਂ ਪ੍ਰਾਪਤ ਕਰ ਗਏ ਸਿੱਖ ਯੋਧਿਆਂ ਦਾ ਅੰਤਮ ਸਸਕਾਰ ਕਰਨ ਉਪਰੰਤ ਸਤਿਗੁਰੂ ਜੀ ਦੇਰ ਰਾਤ ਝਬਾਲ ਪਹੁੰਚੇ ਅਤੇ ਫਿਰ ਅਗਲੀ ਸਵੇਰ ਆਪਣੀ ਧੀ ਵੀਰੋ ਦਾ ਵਿਆਹ ਬੜੇ ਪਿਆਰ ਸਹਿਤ ਭਾਈ ਸਾਧੂ ਜੀ ਨਾਲ ਸੰਪੰਨ ਕਰਵਾਇਆ। ਇਹ ਵਿਆਹ ਆਪਣੇ ਆਪ ਵਿਚ ਬਿਲਕੁਲ ਵੱਖਰੀ ਕਿਸਮ ਦਾ ਵਿਆਹ ਸੀ ਜੋ ਕਿ ਮੌਤ ਦੀ ਮੰਝਧਾਰ ਵਿੱਚੋਂ ਪਾਰ ਲੰਘਦਿਆਂ ਵਰ੍ਹਦੀਆਂ ਗੋਲੀਆਂ ਅਤੇ ਖੜਕਦੀਆਂ ਸ਼ਮਸ਼ੀਰਾਂ ਦੀ ਛਾਂ ਹੇਠ ਸੰਪੰਨ ਹੋਇਆ।

ਭਾਈ ਸਾਧੂ ਜੀ ਅਤੇ ਵੀਰਤਾ ਦੇ ਪ੍ਰਤੀਕ ਬੀਬੀ ਵੀਰੋ ਜੀ ਗੁਰੂ-ਘਰ ਨਾਲ ਸੰਬੰਧਿਤ ਉਹ ਮਹਾਨ ਅਤੇ ਸਨਮਾਨਯੋਗ ਹਸਤੀਆਂ ਹਨ, ਜਿਨ੍ਹਾਂ ਨੂੰ ਸਿੱਖ ਇਤਿਹਾਸ ਅੰਦਰ ਪੰਜ ਬਹੁਤ ਹੀ ਜਾਂਬਾਜ਼ ਅਤੇ ਦਲੇਰ ਯੋਧੇ ਪੁੱਤਰਾਂ--ਭਾਈ ਸੰਗੋ ਸ਼ਾਹ, ਭਾਈ ਜੀਤ ਮੱਲ, ਭਾਈ ਗੁਲਾਬ ਰਾਇ, ਭਾਈ ਮਾਹਰੀ ਚੰਦ ਅਤੇ ਭਾਈ ਗੰਗਾ ਰਾਮ ਦੇ ਮਾਤਾ-ਪਿਤਾ ਅਰਥਾਤ ਜਨਮ-ਦਾਤੇ ਹੋਣ ਦਾ ਸੁਭਾਗ ਵੀ ਪ੍ਰਾਪਤ ਹੈ। ਇਹ ਪੰਜ ਭਰਾ ਲਹੂ ਭਿੱਜੇ ਗੌਰਵਸ਼ਾਲੀ ਸਿੱਖ ਇਤਿਹਾਸ ਦੇ ਉਹ ਵਿਲੱਖਣ ਅਤੇ ਮਾਣਮੱਤੇ ਸੂਰਮੇ ਹਨ ਜਿਨ੍ਹਾਂ ਦੀ ਬਾ-ਕਮਾਲ ਸੂਰਮਤਾਈ ਅਤੇ ਧਰਮ-ਯੁੱਧ ਲੜਨ ਦੇ ਅਦੁੱਤੀ

ਉਮਾਹ ਦਾ ਜ਼ਿਕਰ ਕਲਗੀਧਰ ਪਾਤਸ਼ਾਹ ਨੇ ਖ਼ੁਦ ਆਪਣੀ ਕਲਮ ਨਾਲ ਕੀਤਾ ਹੈ।

ਇਨ੍ਹਾਂ ਪੰਜਾਂ ਸੂਰਬੀਰ ਭਰਾਵਾਂ ਨੇ ਦਸਮ ਪਾਤਸ਼ਾਹ ਵੱਲੋਂ ਮੁਗ਼ਲਾਂ ਅਤੇ ਪਹਾੜੀ ਰਾਜਿਆਂ ਵਿਰੁੱਧ ਲੜੇ ਯੁੱਧਾਂ ਵਿਚ ਹਿੱਸਾ ਲਿਆ। ਦਸਮ ਪਾਤਸ਼ਾਹ ਦੀ ਛਤਰ-ਛਾਇਆ ਹੇਠ ਦੁਸ਼ਮਣ ਫੌਜਾਂ ਨਾਲ ਟੱਕਰ ਲੈਂਦਿਆਂ ਭੰਗਾਣੀ ਦੀ ਜੰਗ ਅੰਦਰ ਭਾਈ ਸੰਗੋ ਸ਼ਾਹ ਨੇ ਆਪਣੀ ਸੂਰਬੀਰਤਾ ਦਾ ਬੜਾ ਬੁਲੰਦ ਰੰਗ ਵਿਖਾਇਆ ਅਤੇ ਧਰਤੀ 'ਤੇ ਪੈਰ ਗੱਡ ਕੇ ਲੜਾਈ ਲੜਦਿਆਂ ਦੁਸ਼ਮਣ ਫੌਜਾਂ ਦੇ ਚੰਗੇ ਦੰਦ ਖੱਟੇ ਕੀਤੇ। ਦੁਸ਼ਮਣ ਫੌਜਾਂ ਦੇ ਆਹੂ ਲਾਹੁੰਦਿਆਂ ਆਖਰਕਾਰ ਉਹ ਜੰਗ ਦੇ ਮੈਦਾਨ ਵਿਚ ਹੀ ਸ਼ਹਾਦਤ ਦਾ ਜਾਮ ਪੀ ਗਏ।

ਪੰਜੇ ਭਰਾ ਇੱਕ ਤੋਂ ਇੱਕ ਵੱਧ ਹਠੀ ਯੋਧੇ ਸਨ। ਇਨ੍ਹਾਂ ਪੰਜਾਂ ਦੀ ਜੰਗ ਲੜਨ ਦੀ ਬੇ-ਮਿਸਾਲ ਹਠੀਲੀ ਦ੍ਰਿੜ੍ਹਤਾ, ਬੁਲੰਦ ਉਤਸ਼ਾਹੀ ਬਿਰਤੀ ਅਤੇ ਅਦੁੱਤੀ ਜੰਗਜੂ ਸਮਰੱਥਾ ਦੇ ਸਤਿਗੁਰੂ ਜੀ ਡਾਢੇ ਕਾਇਲ ਸਨ। ਇਹੀ ਕਾਰਨ ਹੈ ਕਿ ਉਨ੍ਹਾਂ ਨੇ ਆਪਣੀ ਸਵੈ-ਜੀਵਨੀਨੁਮਾ ਬਾਣੀ 'ਬਚਿਤ੍ਰ ਨਾਟਕ' ਵਿਚ ਭੰਗਾਣੀ ਦੀ ਜੰਗ ਦਾ ਵਰਣਨ ਕਰਦਿਆਂ ਇਨ੍ਹਾਂ ਪੰਜਾਂ ਸੂਰਬੀਰਾਂ ਦੀ ਸੂਰਬੀਰਤਾ ਅਤੇ ਧਰਮ-ਯੁੱਧ ਵਿਚ ਹਿੱਸਾ ਲੈਣ ਦੀ ਵੱਡੀ ਉਤਸ਼ਾਹੀ ਬਿਰਤੀ ਦਾ ਜ਼ਿਕਰ ਵਿਸ਼ੇਸ਼ ਤੌਰ 'ਤੇ ਬੜੀ ਰੀਝ ਅਤੇ ਨੀਝ ਨਾਲ ਕੀਤਾ ਹੈ। ਮੁਗ਼ਲ ਫੌਜਾਂ ਦੇ ਆਪਣੇ ਆਪ ਨੂੰ ਵੱਡੇ ਖੱਬੀ ਖ਼ਾਂ ਕਹਾਉਂਦੇ ਯੋਧਿਆਂ ਨੂੰ, ਰਣ-ਤੱਤੇ ਵਿਚ ਧੂਲ ਚਟਾਉਣ ਵਾਲੇ ਬੀਬੀ ਵੀਰੋ ਦੇ ਇਨ੍ਹਾਂ ਪੰਜਾਂ ਬਾਂਕੇ ਵੀਰ-ਪੁੱਤਰਾਂ ਨੂੰ, ਡਾਢੇ ਹਠ ਨਾਲ ਧਰਤੀ 'ਤੇ ਪੈਰ ਗੱਡ ਜੂਝਦਿਆਂ, ਵੱਡੇ ਰੋਹ ਨਾਲ ਬਿਜਲੀ ਵਾਂਗ ਗਰਜਦਿਆਂ, ਧਾਹ ਧਾਹ ਕੇ ਜੰਗ ਲੜਦਿਆਂ ਅਤੇ ਦੁਸ਼ਮਣ ਫੌਜਾਂ 'ਤੇ ਕਹਿਰ ਬਣ ਵਰ੍ਹਦਿਆਂ ਵੇਖ ਸਤਿਗੁਰਾਂ ਨੂੰ ਇਵੇਂ ਜਾਪਿਆ ਜਿਵੇਂ ਧਰਤੀ 'ਤੇ ਪੰਜ ਥੰਮ ਗੱਡੇ ਹੋਏ ਹੋਣ :

*"ਤਹਾਂ ਸਾਹ ਸ੍ਰੀਸਾਹ ਸੰਗ੍ਰਾਮ ਕੋਪੇ॥ ਪੰਚੋ ਬੀਰ ਬੰਕੇ ਪ੍ਰਿਥੀ ਪਾਇ ਰੋਪੇ॥*
*"ਹਠੀ ਜੀਤਮੱਲੰ ਸੁ ਗਾਜੀ ਗੁਲਾਬੰ॥ ਰਣੰ ਦੇਖੀਐ ਰੰਗ ਰੂਪੰ ਸਹਾਬੰ॥੪॥*
*ਹਠਿਯੋ ਮਾਹਰੀਚੰਦਯੰ ਗੰਗਾਰਾਮੰ॥ ਜਿਨੈ ਕਿਤਯੰ ਜਿਤੀਯੰ ਫੌਜ ਤਾਮੰ॥*
*ਕੁਪੇ ਲਾਲਚੰਦੰ ਕੀਏ ਲਾਲ ਰੂਪੰ॥ ਜਿਨੈ ਗੱਜੀਯੰ ਗਰਬ ਸਿੰਘੰ ਅਨੂਪੰ॥*
*ਕੁਪਿਯੋ ਮਾਹਰੂ ਕਾਹਰੂ ਰੂਪ ਧਾਰੇ॥ ਜਿਨੈ ਖਾਨ ਖਾਵੀਨਿਯੰ ਖੇਤ ਮਾਰੇ ॥"*

*(ਬਚਿਤ੍ਰ ਨਾਟਕ)*

ਇਨ੍ਹਾਂ ਪੰਜ ਸੂਰਬੀਰ ਸਪੁੱਤਰਾਂ ਦੇ ਪਿਤਾ ਭਾਈ ਸਾਧੂ ਜੀ, ਜੋ ਕਿ ਛੇਵੇਂ ਪਾਤਸ਼ਾਹ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਜਵਾਈ, ਨੌਵੇਂ ਪਾਤਸ਼ਾਹ ਸ੍ਰੀ ਗੁਰੂ ਤੇਗ ਬਹਾਦਰ ਜੀ ਦੇ ਜੀਜਾ (ਭਾਈਆ) ਜੀ, ਸਤਵੇਂ ਪਾਤਸ਼ਾਹ ਸ੍ਰੀ ਗੁਰੂ ਹਰਿਰਾਇ ਸਾਹਿਬ ਅਤੇ ਦਸਵੇਂ ਪਾਤਸ਼ਾਹ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਸਤਿਕਾਰਯੋਗ ਫੁੱਫੜ ਜੀ ਸਨ, ਬਹੁਤ ਹੀ ਬੰਦਗੀ ਵਾਲੇ ਫ਼ਕੀਰ ਲੋਕ ਸਨ। ਆਪ ਨੇ ਪੰਜਾਬ ਦੇ ਮਾਲਵੇ ਦੇ ਇਲਾਕੇ, ਜਿੱਥੋਂ ਦੇ ਉਹ ਜੱਦੀ-ਪੁਸ਼ਤੀ ਵਸਨੀਕ ਸਨ, ਵਿਚ ਗੁਰਮਤਿ ਦੇ ਪ੍ਰਚਾਰ ਦਾ

ਉਲੇਖਯੋਗ ਕੰਮ ਕੀਤਾ। ਬੰਦਗੀ ਵਾਲੀ ਸੰਨਿਆਸੀ ਰੂਹ ਤੋਂ ਇਲਾਵਾ ਗੁਰਮਤਿ ਦੇ ਇਕ ਪ੍ਰਬੁੱਧ ਮਿਸ਼ਨਰੀ ਵਿਆਖਿਆਕਾਰ ਅਤੇ ਪ੍ਰਚਾਰਕ ਦੇ ਰੂਪ ਵਿਚ ਸਿੱਖ ਇਤਿਹਾਸ ਅੰਦਰ ਭਾਈ ਸਾਧੂ ਜੀ ਨੂੰ ਵਿਸ਼ੇਸ਼ ਮੁਕਾਮ ਹਾਸਲ ਹੈ। ਪ੍ਰਿੰਸੀਪਲ ਸਤਿਬੀਰ ਸਿੰਘ ਅਨੁਸਾਰ ਨੌਂਵੇ ਪਾਤਸ਼ਾਹ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜਦੋਂ ਲੋਕਾਈ ਨੂੰ ਜਗਾਉਣ ਹਿੱਤ ਪੂਰਬ ਦਿਸ਼ਾ ਵੱਲ ਗੁਰਮਤਿ ਪ੍ਰਚਾਰ ਲਈ ਨਿਕਲੇ ਤਾਂ ਹੋਰ ਪ੍ਰਚਾਰਕਾਂ ਅਤੇ ਸਿੱਖ-ਸੰਗਤਾਂ ਤੋਂ ਇਲਾਵਾ ਭਾਈ ਸਾਧੂ ਜੀ ਵੀ ਉਨ੍ਹਾਂ ਦੇ ਨਾਲ ਸਨ।[੯]

**ਹਵਾਲੇ ਅਤੇ ਟਿੱਪਣੀਆਂ**

*੧. ਭਗਤ ਸਿੰਘ, ਗੁਰ ਬਿਲਾਸ ਪਾਤਸ਼ਾਹੀ ਛੇਵੀਂ, ਪੰਜਾਬੀ ਯੂਨੀਵਰਸਿਟੀ, ਪਟਿਆਲਾ, ੧੯੯੭, ਸਫਾ ੩੪੭*
*੨. -ਉਹੀ- ਸਫਾ ੩੪੭*
*੩. -ਉਹੀ- ਸਫਾ ੩੪੭*
*੪. ਐਮ. ਏ. ਮੈਕਾਲਫ, ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ (ਅਨੁਵਾਦਕ : ਡਾ. ਜੋਧ ਸਿੰਘ), ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ੨000 (ਦੂਜੀ ਵਾਰ), ਸਫਾ ੮੭*
*੫. ਭਾਈ ਸੰਤੋਖ ਸਿੰਘ, ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ (ਜਿਲਦ ਸਤਵੀਂ), ਸਫਾ ੨੭੩੨*
*" ਸਤਿਗੁਰੁ ਕਹਯੋ 'ਸੰਜੋਗ ਰਚਯੋ ਜਹਿਂ। ਸੁਖ ਕੋ ਪ੍ਰਾਪਤਿ ਹੋਹਿ ਬਸਹਿ ਤਹਿਂ। ਉਚਿਤ ਨ ਇਹ ਚਿਤ ਚਿੰਤਾ ਕਰਨੀ। ਪਰਾਲਬਧ ਸਭਿ ਤੇ ਬਡ ਬਰਨੀ। "*
*੬. -ਉਹੀ- ਸਫਾ ੨੭੩੨*
*" ਜਬਿ ਨੇਰੇ ਹੁਇ ਬੰਦਨ ਠਾਨੀ। ਸੁਨਤਿ ਸਭਿਨਿ ਕੇ ਗੁਰੂ ਬਖਾਨੀ।*
*'ਭੌਨ ਕੌਨ, ਪੁਰਿ, ਜਾਤੀ ਕੌਨ। ਕਿਮ ਆਯਹੁ ਕਹੁ ਕਾਰਜ ਜੌਨ ?*
*ਸੁਨਿ ਸੁਕਚਯੋ ਬੰਦੇ ਜੁਗ ਹਾਥ। ਸਭਾ ਬੀਚ ਬੋਲਯੋ ਗੁਰੁ ਸਾਥਿ।*
*'ਮੱਲੇ ਪੁਰਿ ਬਾਸਹਿਂ ਚਿਰ ਕਾਲ। ਗਏ ਦਰਬ ਤੇ ਬੁਰਿ ਇਸ ਹਾਲ।*
*ਜਾਤਿ ਖੋਸਲੇ ਖੱਤ੍ਰੀ ਅਹੈਂ। ਧਰਮਾ ਨਾਮ ਮੋਹਿ ਕੋ ਕਹੈਂ।*
*ਸਪਤ ਬਰਖ ਕੋ ਬਾਲਕ ਮੇਰਾ। ਸਾਧੂ ਨਾਮ ਧਰਯੋ ਇਹ ਕੇਰਾ। "*
*੭. -ਉਹੀ- ਸਫਾ ੨੭੬੪*
*" ਜੇਸ਼ਟ ਕੀ ਛਬੀਸਵੀ ਮਾਂਹਿ।ਭਲੋ ਲਗਨਿ ਪ੍ਰਾਪਤਿ ਭਾ ਤਾਂਹਿ।*
*ਕਹਿ ਗੁਰੁ ਤਬਿ ਲਿਖਵਾਇਸਿ ਪਾਤੀ। ਕੁੰਗੂ ਸੰਗਿ ਛਿਰਕਿ ਸ਼ੁਭ ਭਾਂਤੀ।*
*ਸਿੰਘਾ ਪ੍ਰੋਹਤ ਅਪਨਿ ਬੁਲਾਯਹੁ। ਸਰਬ ਬਾਰਤਾ ਕਹਿ ਸਮਝਾਯਹੁ।*
*ਮੱਲੇ ਗਾਮ ਜਾਹੁ ਸੁਧਿ ਦੀਜੈ। ਜੇਠ ਮਾਸ ਸੁਤ ਬਯਾਹਿਨਿ ਕੀਜੈ। "*
*੮. ਸਤਿਬੀਰ ਸਿੰਘ, ਨਿਰਭਉ ਨਿਰਵੈਰੁ, ਨਿਊ ਬੁੱਕ ਕੰਪਨੀ, ਜਲੰਧਰ, ਸਫਾ ੩੩*
*੯. -ਉਹੀ-*

■

# ਫਿਰੋਜ਼ਸ਼ਾਹ ਦੀ ਲੜਾਈ

*-ਸ. ਹਰਸ਼ਰਨ ਸਿੰਘ**

ਸ਼ੇਰ-ਏ-ਪੰਜਾਬ ਮਹਾਰਾਜਾ ਰਣਜੀਤ ਸਿੰਘ ਆਪਣੇ ਯੁੱਗ ਦਾ ਮਹਾਂਨਾਇਕ ਸੀ। ਉਸ ਨੇ ਆਪਣੀ ਲਾਜੁਆਬ ਬਹਾਦਰੀ, ਸਿਆਣਪ, ਰਾਜਸੀ ਸੂਝ-ਬੂਝ ਅਤੇ ਦੂਰ-ਅੰਦੇਸ਼ ਕੂਟਨੀਤੀ ਸਦਕਾ ਇਕ ਵਿਸ਼ਾਲ ਸਿੱਖ ਰਾਜ ਸਥਾਪਿਤ ਕਰ ਲਿਆ ਸੀ। ਇਤਨੇ ਵੱਡੇ ਵਿਸ਼ਾਲ ਸਾਮਰਾਜ ਦੀ ਸੁਰੱਖਿਆ ਲਈ ਮਹਾਰਾਜੇ ਨੇ ਇਕ ਜ਼ਬਰਦਸਤ ਸ਼ਕਤੀਸ਼ਾਲੀ ਫ਼ੌਜ ਵੀ ਕਾਇਮ ਕਰ ਲਈ ਸੀ। ਇਸ ਫੌਜ ਨੂੰ ਅਤਿ-ਆਧੁਨਿਕ ਹਥਿਆਰਾਂ ਨਾਲ ਲੈਸ ਕਰ ਦਿੱਤਾ ਗਿਆ ਸੀ। ਫ਼ੌਜ ਲਈ ਲੋੜੀਂਦੇ ਹਥਿਆਰ, ਜਿਵੇਂ ਬੰਦੂਕਾਂ, ਤੋਪਾਂ, ਗੋਲਾ-ਬਾਰੂਦ ਆਦਿ ਮਹਾਰਾਜੇ ਦੀ ਨਿੱਜੀ ਦੇਖ-ਰੇਖ ਹੇਠ ਲਾਹੌਰ ਦੇ ਕਿਲ੍ਹੇ ਵਿਚ ਸਥਾਪਿਤ ਫੈਕਟਰੀਆਂ ਵਿਚ ਤਿਆਰ ਹੁੰਦੇ ਸਨ। ਉਸ ਸਮੇਂ ਦੇ ਕਈ ਯੂਰਪੀ ਲੇਖਕਾਂ ਅਨੁਸਾਰ ਇਹ ਸਿੱਖ ਫ਼ੌਜ ਆਪਣੇ ਸਮੇਂ ਵਿਚ ਏਸ਼ੀਆ ਦੀ ਸਭ ਤੋਂ ਸ਼ਕਤੀਸ਼ਾਲੀ ਫੌਜ ਮੰਨੀ ਜਾਂਦੀ ਸੀ। ਅੰਗਰੇਜ਼ੀ ਫੌਜ ਦੇ ਕਮਾਂਡਰ-ਇਨ-ਚੀਫ਼ ਲਾਰਡ ਗਫ ਆਪਣੀ ਪੁਸਤਕ "ਸਿੱਖਸ ਐਂਡ ਸਿੱਖ ਵਾਰਜ਼" ਵਿਚ ਇਸ ਫੌਜ ਨੂੰ ਭਿਆਨਕ ਅਤੇ ਖੂੰਖਾਰ ਫੌਜ ਕਹਿੰਦਾ ਹੈ। ਇਹੀ ਕਾਰਨ ਹੈ ਕਿ ਮਹਾਰਾਜੇ ਦੇ ਜਿਊਂਦੇ-ਜੀਅ ਅੰਗਰੇਜ਼ ਸਿੱਖ ਰਾਜ ਵੱਲ ਬੁਰੀ ਨਜ਼ਰ ਨਾਲ ਵੇਖਣ ਦੀ ਹਿੰਮਤ ਵੀ ਨਹੀਂ ਸੀ ਕਰ ਸਕੇ। ਸ਼ੇਰ-ਏ-ਪੰਜਾਬ ਦੇ ਅਕਾਲ ਚਲਾਣਾ ਕਰਨ ਉਪਰੰਤ ਅੰਗਰੇਜ਼ ਮਹਾਰਾਜੇ ਨਾਲ ਕੀਤੀਆਂ ਸਾਰੀਆਂ ਸੰਧੀਆਂ ਨੂੰ ਪੈਰਾਂ ਥੱਲੇ ਲਤਾੜਦੇ ਹੋਏ ਪੰਜਾਬ ਉੱਤੇ ਕਬਜ਼ਾ ਕਰਨ ਦੇ ਸੁਪਨੇ ਨੂੰ ਸਾਕਾਰ ਕਰਨ ਲਈ ਲੂੰਬੜ ਚਾਲਾਂ ਚਲਣ ਲੱਗ ਪਏ ਸਨ। ਅੰਗਰੇਜ਼ਾਂ ਨੂੰ ਇਸ ਗੱਲ ਦਾ ਭਲੀ-ਭਾਂਤ ਪਤਾ ਸੀ ਕਿ ਸਿੱਖ ਫੌਜ ਨੂੰ ਪੂਰੀ ਤਰ੍ਹਾਂ ਤਬਾਹ ਕੀਤੇ ਬਿਨਾਂ ਉਹ ਪੰਜਾਬ ਉੱਤੇ ਕਬਜ਼ਾ ਕਰਨ ਦੇ ਸੁਪਨੇ ਨੂੰ ਕਿਸੇ ਤਰ੍ਹਾਂ ਵੀ ਸਾਕਾਰ ਨਹੀਂ ਕਰ ਸਕਦੇ। ਇਸ ਸੁਪਨੇ ਨੂੰ ਸਾਕਾਰ ਕਰਨ ਲਈ ਅੰਗਰੇਜ਼ਾਂ ਨੇ ਸਿੱਖ ਰਾਜ ਦੇ ਉਸ ਸਮੇਂ ਦੇ ਸਾਰੇ ਅਮੀਰਾਂ/ਵਜ਼ੀਰਾਂ ਨੂੰ ਲਾਲਚ ਦੇ ਕੇ ਆਪਣੇ ਹੀ ਦੇਸ਼ ਨਾਲ ਗ਼ੱਦਾਰੀ ਕਰਨ ਲਈ ਗੰਢ ਲਿਆ ਸੀ। ਮੁਦਕੀ ਦੀ ਲੜਾਈ ਵਿਚ ਅੰਗਰੇਜ਼ਾਂ ਦਾ ਜ਼ਬਰਦਸਤ ਜਾਨੀ ਅਤੇ ਮਾਲੀ ਨੁਕਸਾਨ ਹੋ ਗਿਆ ਸੀ, ਪਰ ਗ਼ੱਦਾਰ ਜਰਨੈਲ ਲਾਲ ਸਿੰਘ ਅਤੇ ਤੇਜ ਸਿੰਘ ਦੀ ਆਪਣੇ ਹੀ ਦੇਸ਼ ਨਾਲ ਗ਼ੱਦਾਰੀ ਸਦਕਾ, ਅੰਗਰੇਜ਼ਾਂ ਦੀ ਹਾਰ ਵਰਗੀ ਹਾਲਤ ਦੇ ਬਾਵਜੂਦ ਮੁਦਕੀ ਦਾ ਮੈਦਾਨ ਅੰਗਰੇਜ਼ਾਂ ਦੀ ਜਿੱਤ ਵਿਚ ਤਬਦੀਲ ਹੋ ਗਿਆ ਸੀ।

ਮੁਦਕੀ ਦੀ ਲੜਾਈ ਤੋਂ ਬਾਅਦ ਸਿੰਘਾਂ ਅਤੇ ਅੰਗਰੇਜ਼ਾਂ ਦੀ ਦੂਜੀ ਲੜਾਈ

*੪੩-ਚਰਨ ਬਾਗ, ਪਟਿਆਲਾ-੧੪੭੦੦੧; ਮੋ:+੯੧੯੪੧੭੭-੦੮੩੪੩

ਫਿਰੋਜ਼ਸ਼ਾਹ ਦੇ ਸਥਾਨ 'ਤੇ ਹੋਈ ਸੀ। ਇਹ ਸਥਾਨ ਮੁਦਕੀ ਤੋਂ ਦਸ ਮੀਲ ਦੀ ਦੂਰੀ 'ਤੇ ਸਥਿਤ ਹੈ। ਮੁਦਕੀ ਦੀ ਲੜਾਈ ੧੮ ਦਸੰਬਰ, ੧੮੪੫ ਈ: ਨੂੰ ਹੋਈ ਸੀ। ਉਸ ਤੋਂ ਬਾਅਦ ਦੋ ਦਿਨਾਂ ਤਕ ਕੋਈ ਲੜਾਈ ਨਹੀਂ ਹੋਈ ਸੀ। ਇਨ੍ਹਾਂ ਦੋ ਦਿਨਾਂ ਵਿਚ ਸਿੱਖ ਫ਼ੌਜਾਂ ਨੇ ਫਿਰੋਜ਼ਸ਼ਾਹ ਦੇ ਸਥਾਨ 'ਤੇ ਆਪਣੇ ਤੋਪਖ਼ਾਨੇ ਨੂੰ ਵਧੀਆ ਤਰੀਕੇ ਨਾਲ ਬੀੜ ਦਿੱਤਾ ਸੀ। ਤੋਪਾਂ ਦੇ ਆਲੇ-ਦੁਆਲੇ ਰੇਤ ਦੇ ਉੱਚੇ-ਉੱਚੇ ਢੇਰ ਲੱਗਾ ਦਿੱਤੇ ਗਏ ਸਨ, ਤਾਂ ਜੋ ਡਿਫੈਂਸ ਪੁਜ਼ੀਸ਼ਨ ਵਧੀਆ ਤਰੀਕੇ ਦੀ ਬਣ ਸਕੇ ਅਤੇ ਦੁਸ਼ਮਣ ਦੀਆਂ ਤੋਪਾਂ ਦਾ ਕੋਈ ਅਸਰ ਵੀ ਨਾ ਹੋ ਸਕੇ। ਅਸਲ ਵਿਚ ਫਿਰੋਜ਼ਸ਼ਾਹ ਦੀ ਲੜਾਈ ਵਿਚ ਦੋਹਾਂ ਪਾਸਿਆਂ ਤੋਂ ਤੋਪਖਾਨੇ ਦੀ ਜ਼ਬਰਦਸਤ ਵਰਤੋਂ ਕੀਤੀ ਗਈ ਸੀ। ਲੜਾਈ ਦੀ ਤਿਆਰੀ ਵਿਚ ਸਿੱਖ ਫੌਜ ਦੇ ਕਮਾਂਡਰਾਂ--ਲਾਲ ਸਿੰਘ ਅਤੇ ਤੇਜ ਸਿੰਘ ਨੇ ਆਪਣੀ ਫ਼ੌਜ ਨੂੰ ਕੋਈ ਸਲਾਹ-ਮਸ਼ਵਰਾ ਨਹੀਂ ਦਿੱਤਾ ਸੀ, ਸਗੋਂ ਇਹ ਦੋਵੇਂ ਗ਼ੱਦਾਰ ਜਰਨੈਲ ਸਿੱਖ ਫੌਜ ਵੱਲੋਂ ਆਪਣੇ ਆਪ ਹੀ ਕੀਤੀ ਗਈ ਤਿਆਰੀ ਦੀਆਂ ਰਿਪੋਰਟਾਂ ਅੰਗਰੇਜ਼ੀ ਖੇਮੇ ਵਿਚ ਪਹੁੰਚਾਂਦੇ ਰਹੇ ਸਨ।

ਫਿਰੋਜ਼ਸ਼ਾਹ ਦੀ ਲੜਾਈ ਵਿਚ ਅੰਗਰੇਜ਼ੀ ਫੌਜਾਂ ਦਾ ਕਮਾਂਡਰ-ਇਨ-ਚੀਫ਼ ਲਾਰਡ ਗਫ ਸੀ। ਉਸ ਸਮੇਂ ਵਿਚ ਹਿੰਦੁਸਤਾਨ ਦਾ ਗਵਰਨਰ ਜਨਰਲ ਲਾਰਡ ਹਾਰਡਿੰਗ ਵੀ ਮੈਦਾਨ-ਏ-ਜੰਗ ਵਿਚ ਮੌਜੂਦ ਸੀ। ਇੱਥੇ ਇਹ ਦੱਸਣਾ ਯੋਗ ਹੋਵੇਗਾ ਕਿ ਲਾਰਡ ਹਾਰਡਿੰਗ ਅਤੇ ਲਾਰਡ ਗਫ ਨੇ ਯੂਰਪ ਦੀ ਪ੍ਰਸਿੱਧ ਲੜਾਈ ਵਾਟਰਲੂ ਵਿਚ ਸੰਸਾਰ ਪ੍ਰਸਿੱਧ ਫ਼ਰਾਂਸੀਸੀ ਜਰਨੈਲ ਨੈਪੋਲੀਅਨ ਨੂੰ ਹਰਾ ਕੇ ਉਸ ਨੂੰ ਬੰਦੀ ਬਣਾ ਲਿਆ ਸੀ। ਭਾਵੇਂ ਮੁਦਕੀ ਦੀ ਲੜਾਈ ਵਿਚ ਜ਼ਬਰਦਸਤ ਨੁਕਸਾਨ ਹੋਣ ਕਾਰਨ ਅੰਗਰੇਜ਼ ਹਾਲੇ ਹੋਰ ਲੜਾਈ ਲਈ ਤਿਆਰ ਨਹੀਂ ਸਨ, ਪਰ ਸਿੱਖ ਫੌਜ ਦੇ ਗ਼ੱਦਾਰ ਕਮਾਂਡਰਾਂ ਪਾਸੋਂ ਪ੍ਰਾਪਤ ਖੁਫੀਆ ਰਿਪੋਰਟਾਂ ਦੇ ਆਧਾਰ 'ਤੇ ਗਵਰਨਰ ਜਨਰਲ ਅਤੇ ਕਮਾਂਡਰ-ਇਨ-ਚੀਫ ਜਿੱਤ ਲਈ ਲੋੜੋਂ ਵੱਧ ਆਸ਼ਾਵਾਦੀ ਨਜ਼ਰ ਆ ਰਹੇ ਸਨ। ਉਨ੍ਹਾਂ ਨੂੰ ਪੂਰਾ ਯਕੀਨ ਸੀ ਕਿ ਲੜਾਈ ਵਿਚ ਬਗੈਰ ਕੋਈ ਨੁਕਸਾਨ ਉਠਾਏ ਉਹ ਬੜੀ ਅਸਾਨੀ ਨਾਲ ਜਿੱਤ ਪ੍ਰਾਪਤ ਕਰ ਲੈਣਗੇ।

ਫਿਰੋਜ਼ਸ਼ਾਹ ਦੀ ਲੜਾਈ ੨੧ ਦਸੰਬਰ, ੧੮੪੫ ਈ: ਨੂੰ ਸ਼ਾਮ ਵੇਲੇ ਸ਼ੁਰੂ ਹੋ ਗਈ ਸੀ। ਸਿੱਖ ਫੌਜਾਂ ਦੀ ਤਿਆਰੀ ਬਾਰੇ ਗ਼ੱਦਾਰ ਕਮਾਂਡਰਾਂ ਪਾਸੋਂ ਪ੍ਰਾਪਤ ਸੂਚਨਾ ਦੇ ਆਧਾਰ 'ਤੇ ਅੰਗਰੇਜ਼ਾਂ ਨੇ ਆਪਣੀ ਫੌਜ ਨੂੰ ਤਿੰਨ ਹਿੱਸਿਆਂ ਵਿਚ ਵੰਡ ਕੇ ਸਿੱਖ ਫੌਜ ਉੱਪਰ ਖੱਬਿਓਂ, ਸੱਜਿਓਂ ਅਤੇ ਮੂਹਰਲੇ ਪਾਸੇ ਤੋਂ ਜ਼ਬਰਦਸਤ ਹਮਲਾ ਸ਼ੁਰੂ ਕਰ ਦਿੱਤਾ। ਅੰਗਰੇਜ਼ੀ ਤੋਪਖਾਨੇ ਨੇ ਗੋਲਾਬਾਰੀ ਵੀ ਸ਼ੁਰੂ ਕਰ ਦਿੱਤੀ ਸੀ। ਜਵਾਬੀ ਹਮਲੇ ਵਿਚ ਸਿੱਖ ਤੋਪਖ਼ਾਨੇ ਨੇ ਵੀ ਅੱਗ ਵਰ੍ਹਾਉਣੀ ਸ਼ੁਰੂ ਕਰ ਦਿੱਤੀ ਸੀ। ਨਤੀਜੇ ਵਜੋਂ ਥੋੜ੍ਹੇ ਜਿਹੇ ਸਮੇਂ ਵਿਚ ਹੀ ਅੰਗਰੇਜ਼ੀ ਤੋਪਖ਼ਾਨਾ ਪੂਰੀ ਤਰ੍ਹਾਂ ਤਬਾਹ ਹੋ ਗਿਆ ਸੀ। ਸਿੱਖ ਫੌਜ ਦੇ ਤੋਪਖਾਨੇ ਦੇ ਗੋਲੇ ਠੀਕ ਨਿਸ਼ਾਨੇ 'ਤੇ ਬੈਠਦੇ ਸਨ ਅਤੇ ਗੋਲਿਆਂ ਦੀ ਰਫ਼ਤਾਰ

ਵੀ ਬਹੁਤ ਤੇਜ਼ ਹੁੰਦੀ ਸੀ। ਸਰ ਜਾਹਨ ਲਿਟਰ ਦੀ ਫੌਜੀ ਡਵੀਜ਼ਨ, ਜੋ ਜੇਤੂ ਅੰਦਾਜ਼ ਵਿਚ ਅੱਗੇ ਵੱਧ ਰਹੀ ਸੀ ਦਾ ਸਿੱਖ ਤੋਪਾਂ ਨੇ ਤੂੰਬਾ-ਤੂੰਬਾ ਉਡਾ ਕੇ ਰੱਖ ਦਿੱਤਾ ਸੀ। ਜੋ ਬਚ ਗਏ, ਉਨ੍ਹਾਂ ਨੇ ਵਾਪਸ ਭੱਜ ਕੇ, ਅੰਗਰੇਜ਼ੀ ਖੇਮੇ ਵਿਚ ਪਹੁੰਚ ਕੇ ਰੱਬ ਦਾ ਸ਼ੁਕਰ ਕੀਤਾ। ਸਿੱਖ ਫੌਜ ਨੇ ਸਰ ਹੈਨਰੀ ਸਮਿਥ ਦੀ ਫੌਜੀ ਡਵੀਜ਼ਨ ਦਾ ਵੀ ਬੁਰਾ ਹਸ਼ਰ ਕੀਤਾ। ਉਨ੍ਹਾਂ ਵਿੱਚੋਂ ਜੋ ਬਚ ਗਏ ਸਨ, ਉਨ੍ਹਾਂ ਨੂੰ ਵੀ ਵਾਪਸ ਭੱਜਣ ਲਈ ਮਜਬੂਰ ਹੋਣਾ ਪਿਆ ਸੀ। ਸਰ ਗਿਲਬਰਟ ਦੀ ਫੌਜੀ ਡਵੀਜ਼ਨ ਨੇ ਆਪਣੀ ਪੁਜ਼ੀਸ਼ਨ ਕਾਫ਼ੀ ਮਜਬੂਤ ਬਣਾ ਲਈ ਸੀ, ਪਰ ਉਸ ਵੱਲੋਂ ਪ੍ਰਾਪਤ ਜੇਤੂ ਸਥਿਤੀ ਵੀ ਜ਼ਿਆਦਾ ਦੇਰ ਤਕ ਨਾ ਟਿਕ ਸਕੀ। ਸਿੱਖ ਫੌਜ ਨੇ ਉਨ੍ਹਾਂ ਦੇ ਪੈਰ ਵੀ ਉਖਾੜ ਦਿੱਤੇ। ਗਿਲਬਰਟ ਦੀ ਇਸ ਫੌਜੀ ਡਵੀਜ਼ਨ ਨੂੰ ਵੀ ਵਾਪਸ ਭੱਜਣ ਲਈ ਮਜਬੂਰ ਹੋਣਾ ਪਿਆ। ਦਿਨ ਛੋਟੇ ਹੋਣ ਕਾਰਨ ਹਨ੍ਹੇਰਾ ਜਲਦੀ ਹੋ ਗਿਆ। ਅੰਗਰੇਜ਼ੀ ਫੌਜਾਂ ਵਿਚ ਇਤਨੀ ਜ਼ਿਆਦਾ ਦਹਿਸ਼ਤ ਫੈਲ ਗਈ ਸੀ ਕਿ ਉਹ ਮੁੜ ਕੇ ਦੁਬਾਰਾ ਹਮਲਾ ਕਰਨ ਦੀ ਹਿੰਮਤ ਵੀ ਨਾ ਕਰ ਸਕੇ। ਇਸ ਲੜਾਈ ਬਾਰੇ ਕਨਿੰਘਮ ਲਿਖਦਾ ਹੈ ਕਿ "ਸੱਚੀ ਗੱਲ ਤਾਂ ਹੈ ਕਿ ਸਿੱਖ ਫੌਜ ਨੇ ਅੰਗਰੇਜ਼ਾਂ ਦਾ ਮੂੰਹ ਭੰਨ ਕੇ ਰੱਖ ਦਿੱਤਾ ਸੀ।" ਫਿਰੋਜ਼ਸ਼ਾਹ ਦੀ ਲੜਾਈ ਵਿਚ ਅੰਗਰੇਜ਼ਾਂ ਦੇ ਜ਼ਬਰਦਸਤ ਜਾਨੀ ਨੁਕਸਾਨ ਬਾਰੇ ਸ਼ਾਹ ਮੁਹੰਮਦ ਇਸ ਤਰ੍ਹਾਂ ਜ਼ਿਕਰ ਕਰਦਾ ਹੈ:

*ਉਧਰ ਆਣ ਫਿਰੰਗੀ ਨੂੰ ਭਾਂਜ ਆਈ,*
*ਦੌੜੇ ਜਾਣ ਗੋਰੇ ਦਿੱਤੀ ਕੰਡ ਮੀਆਂ।*
*ਸ਼ਾਹ ਮੁਹੰਮਦਾ ਵੇਖ ਮੈਦਾਨ ਜਾ ਕੇ*
*ਰੁਲਦੀ ਗੋਰਿਆਂ ਦੀ ਪਈ ਹੈ ਝੰਡ ਮੀਆਂ।*

ਫਿਰੋਜ਼ਸ਼ਾਹ ਦੇ ਮੈਦਾਨ ਵਿਚ ਅੰਗਰੇਜ਼ ਫੌਜੀਆਂ ਦੀਆਂ ਲਾਸ਼ਾਂ ਦੇ ਢੇਰ ਲੱਗ ਗਏ ਸਨ। ਉਨ੍ਹਾਂ ਦੇ ਕਈ ਹਜ਼ਾਰ ਫੌਜੀ ਜ਼ਖ਼ਮੀ ਹਾਲਤ ਵਿਚ ਤੜਪ ਰਹੇ ਸਨ। ਅੰਗਰੇਜ਼ਾਂ ਦਾ ਜਾਨੀ ਨੁਕਸਾਨ ਇਤਨਾ ਜ਼ਿਆਦਾ ਹੋਇਆ ਸੀ ਕਿ ਗਵਰਨਰ ਜਨਰਲ ਦੇ ਨਿੱਜੀ ਸਕਿਊਰਟੀ ਗਾਰਡ ਅਤੇ ਹੋਰ ਸਟਾਫ਼ ਵੀ ਮਾਰੇ ਜਾ ਚੁੱਕੇ ਸਨ। ਅਜਿਹੀ ਸਥਿਤੀ ਬਾਰੇ ਸ਼ਾਹ ਮੁਹੰਮਦ ਲਿਖਦਾ ਹੈ:

*ਸਿੰਘਾਂ ਮਾਰ ਕੇ ਕਟਕ ਮੁਕਾਏ ਦਿੱਤੇ,*
*ਲੰਡਨ ਟਾਪੂਆਂ ਵਿਚ ਕੁਰਲਾਹਟ ਹੋਈ,*
*ਕੁਰਸੀ ਚਾਰ ਹਜ਼ਾਰ ਦੀ ਸਖਣੀ ਜੀ।*

ਪਹਿਲੇ ਦਿਨ ਦੀ ਲੜਾਈ ਬਾਰੇ ਕਨਿੰਘਮ ਲਿਖਦਾ ਹੈ ਕਿ "ਰਾਤ ਦੇ ਹਨ੍ਹੇਰੇ ਅਤੇ ਸਿੱਖ ਫੌਜਾਂ ਦੇ ਸਿਰੜ ਨੇ ਅੰਗਰੇਜ਼ੀ ਫੌਜ ਵਿਚ ਭਗਦੜ ਮਚਾ ਦਿੱਤੀ ਸੀ। ਸਾਰੀਆਂ ਰਜਮੈਂਟਾਂ ਦੇ ਫੌਜੀ ਅਤੇ ਉਨ੍ਹਾਂ ਦੇ ਹਥਿਆਰ ਆਪਸ ਵਿਚ ਰਲਗਡ ਹੋ ਗਏ ਸਨ। ਜਰਨੈਲਾਂ ਅਤੇ ਕਰਨੈਲਾਂ ਨੂੰ ਇਸ ਗੱਲ ਦਾ ਕੋਈ ਥਹੁ ਪਤਾ ਨਹੀਂ ਸੀ ਲੱਗ

ਰਿਹਾ ਕਿ ਉਨ੍ਹਾਂ ਅਧੀਨ ਰਜਮੈਂਟਾਂ ਨਾਲ ਕੀ ਭਾਣਾ ਵਰਤ ਗਿਆ ਸੀ। ਉਹ ਦਹਿਸ਼ਤ ਭਰੀ ਨਾ ਭੁੱਲਣ ਵਾਲੀ ਰਾਤ ਸੀ। ਉਸ ਸਮੇਂ ਇੰਜ ਜਾਪਦਾ ਸੀ ਜਿਵੇਂ ਹਿੰਦੁਸਤਾਨ ਦੀ ਧਰਤੀ ਅੰਗਰੇਜ਼ਾਂ ਹੱਥੋਂ ਖੁੱਸ ਰਹੀ ਹੋਵੇ। ਸਾਡੇ ਕੋਲ ਰੱਖਿਆ ਲਈ ਹੋਰ ਕੋਈ ਫੌਜ ਨਹੀਂ ਸੀ ਜਦ ਕਿ ਸਿੱਖਾਂ ਕੋਲ ਰੱਖਿਆ ਲਈ ਦੂਜੀ ਫੌਜ ਤਿਆਰ-ਬਰ-ਤਿਆਰ ਖੜ੍ਹੋਤੀ ਸੀ।"

ਰਾਤ ਵੇਲੇ ਸਰਦੀ ਤੋਂ ਬਚਣ ਲਈ ਅੰਗਰੇਜ਼ ਫੌਜੀ ਲੱਕੜਾਂ ਦੀ ਅੱਗ ਬਾਲ ਕੇ ਹੱਥ-ਪੈਰ ਸੇਕਣ ਦੀ ਕੋਸ਼ਿਸ਼ ਕਰ ਰਹੇ ਸਨ। ਸਿੱਖ ਫੌਜੀਆਂ ਨੇ ਉਸੇ ਸਮੇਂ ਆਪਣੀਆਂ ਤੋਪਾਂ ਦੇ ਮੂੰਹ ਉਧਰ ਵੱਲ ਨੂੰ ਮੋੜ ਕੇ ਅੱਗ ਦੀ ਰੋਸ਼ਨੀ ਵਿਚ ਨਜ਼ਰ ਆਉਂਦੇ ਅੰਗਰੇਜ਼ਾਂ ਉੱਤੇ ਗੋਲਾਬਾਰੀ ਸ਼ੁਰੂ ਕਰ ਦਿੱਤੀ। ਇਸ ਤਰ੍ਹਾਂ ਅੰਗਰੇਜ਼ ਸਾਰੀ ਰਾਤ ਆਪਣੀਆਂ ਜਾਨਾਂ ਬਚਾਉਣ ਦੇ ਆਹਰ ਵਿਚ ਲੱਗੇ ਰਹੇ। ਅੰਗਰੇਜ਼ਾਂ ਦੀ ਅਜਿਹੀ ਮਾੜੀ ਅਤੇ ਤਰਸਯੋਗ ਹਾਲਤ ਬਾਰੇ ਇਕ ਅੰਗਰੇਜ਼ ਅਫ਼ਸਰ ਪਾਈਲੀਅਸ ਲਿਖਦਾ ਹੈ, "ਜੇ ਅਜੇ ਵੀ ਅਸੀਂ ਇਸ ਨੂੰ ਆਪਣੀ ਜਿੱਤ ਮੰਨਦੇ ਹਾਂ ਤਾਂ ਫਿਰ ਹਾਰ ਕਿਸ ਨੂੰ ਆਖਦੇ ਹਨ!"

ਲਾਰਡ ਹਾਰਡਿੰਗ ਨੂੰ ਅਗਲੇ ਦਿਨ ਸਵੇਰ ਵੇਲੇ ਇਕ ਭਿਆਨਕ ਅਤੇ ਤਬਾਹੀ ਭਰੀ ਹਾਰ ਸਪੱਸ਼ਟ ਨਜ਼ਰ ਆ ਰਹੀ ਸੀ। ਇਸ ਸਥਿਤੀ ਬਾਰੇ ਸਰ ਰਾਬਰਟ ਕਸਟ ਆਪਣੇ ਰੋਜ਼ਨਾਮਚੇ ਵਿਚ ਲਿਖਦਾ ਹੈ, "੨੨ ਦਸੰਬਰ, ੧੮੪੫ ਈ: ਦੀ ਸਵੇਰ ਨੂੰ ਗਵਰਨਰ ਜਨਰਲ ਨੇ ਇਕ ਲੁਕਵਾਂ ਸੰਦੇਸ਼ ਸਾਰੇ ਕਮਾਂਡਿਗ ਅਫ਼ਸਰਾਂ ਨੂੰ ਲਿਖ ਭੇਜਿਆ ਕਿ ਕੱਲ੍ਹ ਦੀ ਲੜਾਈ ਵਿਚ ਸਾਡਾ ਹਮਲਾ ਬਿਲਕੁਲ ਫੇਲ੍ਹ ਸਾਬਤ ਹੋਇਆ ਹੈ ਅਤੇ ਸਾਡਾ ਬਹੁਤ ਜਿਆਦਾ ਨੁਕਸਾਨ ਹੋ ਗਿਆ ਹੈ। ਜੇਕਰ ਅੱਜ ਦਾ ਸਾਡਾ ਹਮਲਾ ਵੀ ਫੇਲ੍ਹ ਸਾਬਤ ਹੁੰਦਾ ਹੈ ਤਾਂ ਸਮਝੋ ਸਭ ਕੁਝ ਖਤਮ ਹੋ ਗਿਆ ਹੈ। ਅਜਿਹੀ ਸਥਿਤੀ ਵਿਚ ਅਸੀਂ ਜ਼ਖ਼ਮੀਆਂ ਅਤੇ ਬਾਕੀ ਫੌਜ ਨੂੰ ਬਚਾਉਣ ਲਈ ਬਿਨਾਂ ਸ਼ਰਤ ਹਥਿਆਰ ਸੁੱਟਣ ਲਈ ਤਿਆਰ ਹਾਂ।" ਬਰਾਡਫੁਟ ਦੀ ਜੀਵਨੀ ਵਿਚ ਲਿਖਿਆ ਹੋਇਆ ਹੈ ਕਿ "ਹਾਰ ਹੋ ਜਾਣ ਦੀ ਸੂਰਤ ਵਿਚ, ਜੋ ਬਿਲਕੁਲ ਸਪੱਸ਼ਟ ਨਜ਼ਰ ਆ ਰਹੀ ਸੀ, ਲਾਰਡ ਹਾਰਡਿੰਗ ਨੇ ਮਿਸਟਰ ਕਰੀ ਅਤੇ ਰਾਬਰਟ ਕਸਟ ਨੂੰ ਹੁਕਮ ਦਿੱਤਾ ਕਿ ਉਹ ਮੁਦਕੀ ਪਹੁੰਚ ਕੇ ਸਾਰੇ ਸਰਕਾਰੀ ਕਾਗਜ਼ ਅਤੇ ਹੋਰ ਦਸਤਾਵੇਜ਼ ਸਾੜ ਕੇ ਸੁਆਹ ਕਰ ਦੇਣ ਤਾਂ ਜੋ ਇਹ ਸਿੱਖਾਂ ਦੇ ਹੱਥਾਂ ਵਿਚ ਨਾ ਪਹੁੰਚ ਸਕਣ।" ਇਸੇ ਸੰਦਰਭ ਵਿਚ ਮਿਸਟਰ ਹੋਮ ਗਰਾਂਟ ਆਪਣੀ ਡਾਇਰੀ ਵਿਚ ਲਿਖਦਾ ਹੈ ਕਿ "ਲਾਰਡ ਹਾਰਡਿੰਗ ਇਤਨਾ ਨਿਮੋਝੂਣਾ ਹੋ ਗਿਆ ਸੀ ਕਿ ਉਸ ਨੇ ਨੈਪੋਲੀਅਨ ਵਾਲੀ ਤਲਵਾਰ, ਜੋ ਉਸ ਨੂੰ ਬਹਾਦਰੀ ਲਈ ਤੋਹਫੇ ਵਜੋਂ ਮਿਲੀ ਹੋਈ ਸੀ, ਆਪਣੇ ਪੁੱਤਰ ਨੂੰ ਦੇ ਕੇ ਹੁਕਮ ਕੀਤਾ ਕਿ ਉਹ ਛੇਤੀ ਤੋਂ ਛੇਤੀ ਮੈਦਾਨ ਛੱਡੇ ਦੇਵੇ ਅਤੇ ਫਿਰੋਜ਼ਪੁਰ ਚਲਾ ਜਾਵੇ।" ਪੁਸਤਕ "ਸਿੱਖਾਂ ਦਾ ਇਤਿਹਾਸ" ਵਿਚ ਕਨਿੰਘਮ ਲਿਖਦਾ ਹੈ ਕਿ

"ਬ੍ਰਿਟਿਸ਼ ਸਾਮਰਾਜ ਦੇ ਇਤਿਹਾਸ ਵਿਚ ਸ਼ਾਇਦ ਇਹ ਪਹਿਲਾ ਮੌਕਾ ਸੀ ਜਦੋਂ ਅੰਗਰਜ਼ਾਂ ਨੇ ਮੈਦਾਨ-ਏ-ਜੰਗ ਵਿਚ ਆਪਣੇ ਦੁਸ਼ਮਣ ਦੇ ਸਾਹਮਣੇ ਬਿਨਾਂ ਸ਼ਰਤ ਹਥਿਆਰ ਸੁੱਟਣ ਦੀ ਤਿਆਰੀ ਕੀਤੀ ਹੋਵੇ।"

ਉਨ੍ਹਾਂ ਸਮਿਆਂ ਵਿਚ ਇਕ ਕਹਾਵਤ ਬਣੀ ਹੋਈ ਸੀ ਕਿ ਬ੍ਰਿਟਿਸ਼ ਸਾਮਰਾਜ ਵਿਚ ਸੂਰਜ ਕਦੇ ਨਹੀਂ ਛਿਪਦਾ, ਪਰ ਹੁਣ ਅੰਗਰੇਜ਼ਾਂ ਨੂੰ ਪੰਜਾਬ ਦੀ ਧਰਤੀ 'ਤੇ ਖੜੋਤੇ ਹੋਏ ਕੰਬਣੀ ਛਿੜ ਰਹੀ ਸੀ ਅਤੇ ਉਨ੍ਹਾਂ ਨੂੰ ਆਪਣੇ ਸਾਮਰਾਜ ਦਾ ਸੂਰਜ ਹਿੰਦੁਸਤਾਨ ਦੀ ਧਰਤੀ 'ਤੇ ਡੁੱਬਦਾ ਸਪੱਸ਼ਟ ਨਜ਼ਰ ਆ ਰਿਹਾ ਸੀ।

੨੨ ਦਸੰਬਰ, ੧੮੪੫ ਈ: ਦੀ ਸਵੇਰ ਨੂੰ ਗੱਦਾਰ ਲਾਲ ਸਿੰਘ ਅੰਗਰੇਜ਼ਾਂ ਵਿਰੁੱਧ ਲੜਾਈ ਨਹੀਂ ਸੀ ਛੇੜਨਾ ਚਾਹੁੰਦਾ। ਉਹ ਇਕ ਗਿਣੀ-ਮਿਥੀ ਸਾਜ਼ਿਸ਼ ਅਨੁਸਾਰ ਸਿੱਖ ਫੌਜ ਨੂੰ ਵਰਗਲਾ ਕੇ ਅਤੇ ਆਪਣੇ ਨਾਲ ਲੈ ਕੇ ਮੈਦਾਨ ਵਿੱਚੋਂ ਇਕ ਪਾਸੇ ਹੋ ਗਿਆ। ਇਸ ਤਰ੍ਹਾਂ ਅੰਗਰੇਜ਼ਾਂ ਨੂੰ ਲੜਾਈ ਲਈ ਤਿਆਰੀ ਕਰਨ ਦਾ ਪੂਰਾ-ਪੂਰਾ ਅਵਸਰ ਪ੍ਰਾਪਤ ਹੋ ਗਿਆ। ਇਸ ਤੋਂ ਕੁਝ ਸਮੇਂ ਬਾਅਦ ਗ਼ੱਦਾਰ ਤੇਜ ਸਿੰਘ ਸਿੱਖ ਫੌਜ ਦਾ ਦੂਜਾ ਹਿੱਸਾ ਲੈ ਕੇ ਮੈਦਾਨ ਵਿਚ ਪਹੁੰਚ ਗਿਆ। ਸਿੱਖ ਫੌਜ ਦੇ ਤਾਜ਼ਾ ਦਮ ਹਿੱਸੇ ਨੂੰ ਵੇਖ ਕੇ ਅੰਗਰੇਜ਼ ਘਬਰਾ ਗਏ। ਪਿਛਲੇ ਦਿਨ ਦੇ ਹਾਰੇ ਟੁੱਟੇ ਅੰਗਰੇਜ਼ ਫੌਜੀਆਂ ਨੂੰ ਆਪਣੀ ਹਾਰ ਅਤੇ ਮੌਤ ਦੋਵੇਂ ਹੀ ਸਿਰ ਉੱਪਰ ਮੰਡਰਾਉਂਦੀਆਂ ਸਪੱਸ਼ਟ ਨਜ਼ਰ ਆ ਰਹੀਆਂ ਸਨ। ਚੜ੍ਹਦੀ ਕਲਾ ਅਤੇ ਉਤਸ਼ਾਹ ਨਾਲ ਭਰਪੂਰ ਸਿੱਖ ਫੌਜ ਤੇਜ ਸਿੰਘ 'ਤੇ ਜ਼ੋਰ ਪਾ ਰਹੀ ਸੀ ਕਿ ਲੜਾਈ ਛੇਤੀ ਤੋਂ ਛੇਤੀ ਛੇੜ ਦਿੱਤੀ ਜਾਵੇ। ਤੇਜ ਸਿੰਘ ਨੂੰ ਇਸ ਗੱਲ ਦਾ ਭਲੀ ਪ੍ਰਕਾਰ ਪਤਾ ਸੀ ਕਿ ਇਸ ਸਮੇਂ ਅੰਗਰੇਜ਼ੀ ਫੌਜ ਪੂਰੀ ਤਰ੍ਹਾਂ ਮਰੋੜੀ ਪਈ ਹੈ ਅਤੇ ਉਨ੍ਹਾਂ ਦੀਆਂ ਤੋਪਾਂ ਲੱਗਭਗ ਨਕਾਮ ਹੋ ਗਈਆਂ ਹਨ। ਤੇਜ ਸਿੰਘ ਦਾ ਮੰਤਵ ਅੰਗਰੇਜ਼ਾਂ ਨੂੰ ਹਰਾਉਣਾ ਬਿਲਕੁਲ ਨਹੀਂ ਸੀ। ਉਹ ਗੱਦਾਰ ਤਾਂ ਸਿੱਖ ਫੌਜਾਂ ਨੂੰ ਹਰਾਉਣਾ ਅਤੇ ਸੰਪੂਰਨ ਰੂਪ ਵਿਚ ਤਬਾਹ ਕਰਾਉਣਾ ਚਾਹੁੰਦਾ ਸੀ। ਇਸ ਕਾਰਨ ਤੇਜ ਸਿੰਘ ਕੋਈ ਨਾ ਕੋਈ ਬਹਾਨੇ ਬਣਾ ਕੇ ਸਮਾਂ ਬਿਤਾਉਣ ਲੱਗ ਪਿਆ ਅਤੇ ਲੜਾਈ ਦੀ ਸ਼ੁਰੂਆਤ ਨਾ ਕੀਤੀ। ਇਸ ਤਰ੍ਹਾਂ ਕਈ ਘੰਟੇ ਬੀਤ ਗਏ। ਲੜਾਈ ਸ਼ੁਰੂ ਹੁੰਦੇ ਸਿੱਖਾਂ ਦੇ ਤੋਪਖਾਨੇ ਨੇ ਫਿਰ ਤਬਾਹੀ ਮਚਾ ਦਿੱਤੀ। ਸਿੱਖ ਫੌਜ ਨੇ ਅੰਗਰੇਜ਼ਾਂ ਦੇ ਪੈਰ ਉਖਾੜ ਦਿੱਤੇ। ਅੰਗਰੇਜ਼ਾਂ ਦੇ ਸਾਰੇ ਹਮਲੇ ਨਾਕਾਮ ਸਿੱਧ ਹੋਏ। ਸਿੱਖ ਫੌਜ ਦਾ ਪਲੜਾ ਸਪੱਸ਼ਟ ਭਾਰੀ ਨਜ਼ਰ ਆ ਰਿਹਾ ਸੀ। ਅੰਗਰੇਜ਼ੀ ਫੌਜ ਦੀ ਦੁਰਦਸ਼ਾ ਵੇਖ ਕੇ ਗ਼ੱਦਾਰ ਤੇਜ ਸਿੰਘ ਘਬਰਾ ਗਿਆ। ਉਹ ਸਿੱਖ ਫੌਜ ਨੂੰ ਗਲਤ ਦਿਸ਼ਾ-ਨਿਰਦੇਸ਼ ਦੇ ਕੇ ਆਪ ਚੁੱਪ-ਚੁੱਪੀਤੇ ਮੈਦਾਨ ਵਿੱਚੋਂ ਖਿਸਕ ਗਿਆ ਅਤੇ ਅੰਗਰੇਜ਼ੀ ਖੇਮੇ ਵਿਚ ਜਾ ਬੈਠਾ। ਸਿੱਟੇ ਵਜੋਂ ਸਿੱਖ ਫੌਜ ਨੂੰ ਪਿੱਛੇ ਹਟਣਾ ਪੈ ਗਿਆ। ਫਰੀਦਕੋਟ ਦਾ ਮਹਾਰਾਜਾ ਪਹਾੜਾ ਸਿੰਘ, ਜੋ ਲੜਾਈ ਦੌਰਾਨ ਅੰਗਰੇਜ਼ਾਂ ਨਾਲ ਰਲਿਆ ਹੋਇਆ ਸੀ, ਨੇ ਗਵਰਨਰ ਜਨਰਲ ਨੂੰ ਜਾ ਦੱਸਿਆ ਕਿ ਸਿੱਖ ਫੌਜ ਮੈਦਾਨ

ਵਿੱਚੋਂ ਪਿੱਛੇ ਹਟ ਗਈ ਹੈ ਅਤੇ ਹੋ ਸਕਦਾ ਹੈ ਕਿ ਹੁਣ ਹੋਰ ਲੜਾਈ ਵੀ ਨਾ ਕਰ ਸਕੇ। ਇਸ ਤਰ੍ਹਾਂ ਗ਼ੱਦਾਰਾਂ ਦੀ ਜੁੰਡਲੀ ਦੀਆਂ ਦੇਸ਼-ਧ੍ਰੋਹੀ ਚਾਲਾਂ ਸਦਕਾ ਅੰਗਰੇਜ਼ ਜੋ ਇਕ ਯਕੀਨੀ ਹਾਰ 'ਤੇ ਖੜੋਤੇ ਸਨ ਅਤੇ ਘਬਰਾਏ ਹੋਏ ਸਨ, ਉਨ੍ਹਾਂ ਨੂੰ ਜਿੱਤ ਨਸੀਬ ਹੋ ਗਈ।

ਲੜਾਈ ਉਪਰੰਤ ਸਿੱਖਾਂ ਦੀਆਂ ਤੋਪਾਂ ਅੰਗਰੇਜ਼ਾਂ ਦੇ ਕਬਜ਼ੇ ਵਿਚ ਆ ਗਈਆਂ ਸਨ। ਉਨ੍ਹਾਂ ਉੱਪਰ ਕਿਸੇ ਬਾਰੂਦ ਆਦਿ ਦਾ ਨਿਸ਼ਾਨ ਤਕ ਨਹੀਂ ਪਿਆ ਸੀ, ਜਦ ਕਿ ਅੰਗਰੇਜ਼ੀ ਤੋਪਾਂ ਲੱਗਭਗ ਸਾਰੀਆਂ ਹੀ ਨਕਾਰਾ ਹੋ ਗਈਆਂ ਸਨ ਅਤੇ ਆਪਣੇ ਟਿਕਾਣੇ ਤੋਂ ਉਖੜੀਆਂ ਪਈਆਂ ਸਨ। ਅੰਗਰੇਜ਼ ਫੌਜੀਆਂ ਨੂੰ ਭਾਰੀ ਸ਼ਿਕਾਇਤ ਸੀ ਕਿ ਸਾਡੀਆਂ ਤੋਪਾਂ ਬਹੁਤ ਘਟੀਆ ਕਿਸਮ ਦੀਆਂ ਹਨ, ਜਦ ਕਿ ਸਿੱਖਾਂ ਦੀਆਂ ਤੋਪਾਂ ਬਹੁਤ ਵਧੀਆ ਕਿਸਮ ਦੀਆਂ ਹੋਣ ਕਾਰਨ ਵਧੇਰੇ ਮਾਰੂ ਸ਼ਕਤੀ ਰੱਖਦੀਆਂ ਸਨ। ਸਿੱਖ ਤੋਪਚੀਆਂ ਦੇ ਨਿਸ਼ਾਨੇ ਵੀ ਠੀਕ ਨਿਸ਼ਾਨੇ 'ਤੇ ਪੈਂਦੇ ਸਨ ਅਤੇ ਤਬਾਹੀ ਮਚਾ ਦਿੰਦੇ ਸਨ। ਸਿੱਖਾਂ ਦੀਆਂ ਤੋਪਾਂ ਦੇ ਮੂੰਹ ਉੱਤੇ ਗੋਲਦਾਰ ਦੋ-ਦੋ, ਤਿੰਨ-ਤਿੰਨ ਫੁੱਟ ਉੱਚੇ ਕਿਨਾਰੇ ਬਣੇ ਹੋਏ ਸਨ, ਜੋ ਸਿੱਖ ਤੋਪਚੀਆਂ ਦੀ ਸੁਰੱਖਿਆ ਲਈ ਮਜ਼ਬੂਤ ਕੰਧ ਦਾ ਕੰਮ ਦਿੰਦੇ ਸਨ। ਅੰਗਰੇਜ਼ ਅਫ਼ਸਰ ਵਿਲੀਅਮ ਐਡਵਰਡਜ਼ ਆਪਣੇ ਰੋਜ਼ਨਾਮਚੇ ਵਿਚ ਲਿਖਦਾ ਹੈ ਕਿ "ਲਾਰਡ ਹਾਰਡਿੰਗ ਨੇ ਮੈਨੂੰ ਦੱਸਿਆ ਸੀ ਕਿ ਸਿੱਖ ਤੋਪਖਾਨੇ ਦੀ ਮਾਰ ਸਮਰੱਥਾ ਬੜੀ ਭਿਆਨਕ ਸੀ। ਸਿੱਖਾਂ ਦੀਆਂ ਤੋਪਾਂ ਦੀ ਮਾਰੂ ਸਮਰੱਥਾ ਕਿਸੀ ਵੀ ਵਧੀਆ ਤੋਂ ਵਧੀਆ ਯੂਰਪੀ ਤੋਪਾਂ ਨਾਲੋਂ ਤਿੰਨ ਗੁਣਾਂ ਵੱਧ ਸੀ।" ਸਿੱਖ ਫੌਜੀਆਂ ਦੀ ਦਲੇਰੀ, ਯੋਗਤਾ ਅਤੇ ਸਿਰੜ ਦਾ ਸਿੱਕਾ ਤਾਂ ਸਾਰੇ ਅੰਗਰੇਜ਼ ਫੌਜੀ ਅਤੇ ਉੱਚ ਅਫ਼ਸਰ ਵੀ ਮੰਨਣ ਲੱਗ ਪਏ ਸਨ। ■

---

## *ਅਲਹ ਯਾਰ ਖਾਂ ਜੋਗੀ*

*ਸਫ਼ਾ ੨੭ ਦਾ ਬਾਕੀ:*

ਇਹ ਵੀ ਮਹੱਤਵਪੂਰਨ ਤੱਤ ਹੈ ਕਿ ਜੋਗੀ ਜੀ ਦੀ ਅਮਰਤਾ ਦਾ ਰਾਜ ਵੀ ਪੋਹ ਦੀਆਂ ਇਨ੍ਹਾਂ ਸੱਤ ਰਾਤਾਂ ਦੇ ਇਤਿਹਾਸ ਦੀ ਬਿਆਨਗੀ ਹੀ ਹੈ। ਇਸ ਪਿਆਰ ਲੇਖਣੀ ਨੂੰ ਜੋਗੀ ਜੀ ਦੀ ਜ਼ਿੰਦਗੀ ਦਾ ਸਰਮਾਇਆ ਕਿਹਾ ਜਾ ਸਕਦਾ ਹੈ। ਭਾਵੇਂ ਇਹ ਲਿਖਤ ਇਤਿਹਾਸ ਨਹੀਂ ਹੈ, ਪਰੰਤੂ ਇਤਿਹਾਸਿਕ ਤੱਥ ਹੋ ਨਿਬੜੀ ਹੈ।

"ਸ਼ਹੀਦਾਨਿ-ਵਫ਼ਾ" ਵਿਚ ਚਮਕੌਰ ਸਾਹਿਬ ਦੀ ਜੰਗ ਦਾ ਵਰਣਨ ਹੈ ਅਤੇ "ਗੰਜਿ-ਸ਼ਹੀਦਾਂ" ਵਿਚ ਸਾਕਾ ਸਰਹਿੰਦ ਬਿਆਨ ਕੀਤਾ ਗਿਆ ਹੈ। ਸਰਹਿੰਦ ਦੀ ਧਰਤੀ 'ਤੇ ਵਾਪਰੇ ਸਾਕੇ ਨੂੰ ਕਵੀ ਜੀ ਨੇ ਏਨੀ ਸ਼ਰਧਾ ਤੇ ਸ਼ਿੱਦਤ ਨਾਲ ਪੇਸ਼ ਕੀਤਾ ਹੈ। ਮਾਤਾ ਗੁਜਰੀ ਜੀ, ਬਾਬਾ ਜ਼ੋਰਾਵਰ ਸਿੰਘ ਜੀ, ਬਾਬਾ ਫਤਿਹ ਸਿੰਘ ਜੀ ਦੇ ਸ਼ਹੀਦੀ ਅਸਥਾਨ ਦਾ ਸੇਵਾਦਾਰ ਹੋਣ ਦੇ ਨਾਤੇ, ਮੈਂ ਸਿੱਖ ਕੌਮ ਨੂੰ ਬੇਨਤੀ ਕਰਦਾ ਹਾਂ ਕਿ ਆਓ, ਸ਼ਰਧਾ ਦੀ ਮੂਰਤ ਤੇ ਦੈਵੀ ਕਵੀ ਅਲਹ ਯਾਰ ਖਾਂ ਜੋਗੀ ਅਤੇ ਉਨ੍ਹਾਂ ਦੀ ਲੇਖਣੀ ਨੂੰ ਪ੍ਰਣਾਮ ਕਰੀਏ। ■

# ਪ੍ਰਚਾਰਕ ਜੀਵਨ: ਇਕ ਦ੍ਰਿਸ਼ਟੀਕੋਣ

*-ਡਾ. ਪਰਮਵੀਰ ਸਿੰਘ**

ਪ੍ਰਚਾਰਕ ਨੂੰ ਮਿਸ਼ਨਰੀ ਵੀ ਕਿਹਾ ਜਾਂਦਾ ਹੈ। ਮਿਸ਼ਨਰੀ ਸ਼ਬਦ ਉਸ ਵਿਅਕਤੀ ਲਈ ਵਰਤਿਆ ਜਾਂਦਾ ਹੈ ਜਿਹੜਾ ਕਿਸੇ ਖਾਸ ਮਿਸ਼ਨ ਅਧੀਨ ਸਮਾਜ ਵਿਚ ਕਾਰਜ ਕਰਦਾ ਹੈ। ਧਰਮ ਦੇ ਪ੍ਰਚਾਰਕਾਂ ਲਈ ਆਮ ਤੌਰ 'ਤੇ ਇਸ ਸ਼ਬਦ ਦੀ ਵਰਤੋਂ ਕੀਤੀ ਜਾਂਦੀ ਹੈ। ਈਸਾਈ ਧਰਮ ਦੇ ਪ੍ਰਚਾਰਕਾਂ ਲਈ ਮਿਸ਼ਨਰੀ ਸ਼ਬਦ ਰੂੜ ਹੋ ਗਿਆ ਹੈ। ਹੁਣ ਹੋਰਨਾਂ ਧਰਮਾਂ ਦੇ ਪ੍ਰਚਾਰਕ ਵੀ ਆਪਣੇ ਆਪ ਨੂੰ ਮਿਸ਼ਨਰੀ ਕਹਿੰਦੇ ਹਨ। ਸਿੱਖ ਧਰਮ ਦੇ ਪ੍ਰਚਾਰਕ ਸਿਖਲਾਈ ਕੇਂਦਰਾਂ ਨੂੰ ਮਿਸ਼ਨਰੀ ਕਾਲਜ ਦੇ ਨਾਂ ਨਾਲ ਜਾਣਿਆ ਜਾਂਦਾ ਹੈ ਅਤੇ ਜਿਹੜਾ ਵਿਦਿਆਰਥੀ ਇੱਥੋਂ ਸਿੱਖਿਆ ਗ੍ਰਹਿਣ ਕਰਕੇ ਲੋਕਾਂ ਵਿਚ ਪ੍ਰਚਾਰ ਕਰਦਾ ਹੈ, ਉਸ ਨੂੰ ਮਿਸ਼ਨਰੀ ਕਿਹਾ ਜਾਂਦਾ ਹੈ।

ਮਿਸ਼ਨਰੀ ਇਕ ਵਿਸ਼ੇਸ ਮਿਸ਼ਨ ਨੂੰ ਆਪਣੇ ਨਾਲ ਲੈ ਕੇ ਚੱਲਦਾ ਹੈ ਅਤੇ ਹਰ ਔਖ-ਸੌਖ ਦੇ ਸਮੇਂ ਉਹ ਆਪਣੇ ਮਿਸ਼ਨ ਤੋਂ ਦੂਰ ਨਹੀਂ ਜਾਂਦਾ, ਇਸ ਕਾਰਜ ਲਈ ਭਾਵੇਂ ਉਸ ਨੂੰ ਆਪਣੀ ਜਾਨ ਹੀ ਕੁਰਬਾਨ ਕਿਉਂ ਨਾ ਕਰਨੀ ਪੈ ਜਾਵੇ। ਸ੍ਰੀ ਗੁਰੂ ਨਾਨਕ ਦੇਵ ਜੀ ਪਰਮਾਤਮਾ ਦੇ ਸੰਦੇਸ਼ ਨੂੰ ਆਮ ਅਤੇ ਖਾਸ ਲੋਕਾਂ ਤਕ ਲੈ ਕੇ ਗਏ ਸਨ। ਆਮ ਲੋਕਾਂ ਨੂੰ ਉਨ੍ਹਾਂ ਨੇ ਸੱਚ ਦਾ ਮਾਰਗ ਧਾਰਨ ਕਰਨ ਅਤੇ ਖਾਸ ਲੋਕਾਂ ਨੂੰ ਸੱਚ ਦਾ ਮਾਰਗ ਦ੍ਰਿੜ੍ਹ ਕਰਾਉਣ ਅਤੇ ਉਸ 'ਤੇ ਪਹਿਰਾ ਦੇਣ ਦਾ ਸੰਦੇਸ਼ ਦਿੱਤਾ ਸੀ। ਉਨ੍ਹਾਂ ਦੇ ਉੱਤਰਾਧਿਕਾਰੀਆਂ ਨੇ ਉਨ੍ਹਾਂ ਦੇ ਮਿਸ਼ਨ ਨੂੰ ਅੱਗੇ ਤੋਰਿਆ ਸੀ ਅਤੇ ਉਸ ਨੂੰ ਦ੍ਰਿੜ੍ਹਤਾ ਪੂਰਬਕ ਕਾਇਮ ਰੱਖਣ ਲਈ ਉਨ੍ਹਾਂ ਨੇ ਸ਼ਹਾਦਤਾਂ ਵੀ ਦਿੱਤੀਆਂ ਸਨ। ਗੁਰੂ ਸਾਹਿਬਾਨ ਦੇ ਸੰਦੇਸ਼ ਨੂੰ ਦ੍ਰਿੜ੍ਹ ਕਰਾਉਣਾ ਮੌਜੂਦਾ ਸਮੇਂ ਦੀ ਪ੍ਰਮੁੱਖ ਲੋੜ ਹੈ।

ਪ੍ਰਚਾਰਕ ਸਾਹਮਣੇ ਬਹੁਤ ਸਾਰੀਆਂ ਔਕੜਾਂ ਹੁੰਦੀਆਂ ਹਨ। ਲੋਕ ਹਰ ਵੇਲੇ ਉਸ ਦੇ ਸ਼ਖ਼ਸੀ ਤੇ ਪੰਥਕ ਜੀਵਨ ਦੀ ਪੜਚੋਲ ਕਰਦੇ ਹਨ। ਜਿੱਥੇ ਕਿਤੇ ਵੀ ਉਹ ਉਸ ਨੂੰ ਆਪਣੇ ਮਿਸ਼ਨ ਤੋਂ ਭਟਕਦਾ ਦੇਖਦੇ ਹਨ ਤਾਂ ਤੁਰੰਤ ਟਿੱਪਣੀ ਕਰਨ ਤੋਂ ਸੰਕੋਚ ਨਹੀਂ ਕਰਦੇ। ਸਮਾਜਿਕ, ਧਾਰਮਿਕ ਅਤੇ ਰਾਜਨੀਤਿਕ ਦਬਾਉ ਹਰ ਵੇਲੇ ਉਨ੍ਹਾਂ ਦੇ ਜੀਵਨ 'ਤੇ ਬਣਿਆ ਰਹਿੰਦਾ ਹੈ। ਅਜਿਹੇ ਦਬਾਉ ਕਾਰਨ ਕਈ ਵਾਰੀ ਮਿਸ਼ਨਰੀ ਆਪਣੇ ਮਿਸ਼ਨ ਤੋਂ ਡੋਲ ਵੀ ਜਾਂਦਾ ਹੈ ਜਿਸ ਦਾ ਸਮਾਜ 'ਤੇ ਦੂਰਗਾਮੀ ਪ੍ਰਭਾਵ ਪੈਂਦਾ ਹੈ।

ਪਰਵਾਰ, ਸਮਾਜ, ਦੇਸ਼ ਤੇ ਕੌਮ ਦਾ ਹਰ ਵਿਅਕਤੀ ਪ੍ਰਚਾਰਕ ਹੋ ਸਕਦਾ ਹੈ। ਪਰਵਾਰ ਵਿਚ ਸਮਾਜਿਕ, ਧਾਰਮਿਕ ਅਤੇ ਨੈਤਿਕ ਕਦਰਾਂ-ਕੀਮਤਾਂ ਪ੍ਰਤੀ ਬੱਚਿਆਂ ਨੂੰ ਜਾਣੂ ਕਰਾਉਣਾ ਅਤੇ ਉਨ੍ਹਾਂ 'ਤੇ ਚੱਲਣ ਲਈ ਹਰ ਵੇਲੇ ਉਨ੍ਹਾਂ ਦੀ ਅਗਵਾਈ

*ਸਿੱਖ ਵਿਸ਼ਵਕੋਸ਼ ਵਿਭਾਗ, ਪੰਜਾਬੀ ਯੂਨੀਵਰਸਿਟੀ, ਪਟਿਆਲਾ; ਮੋ:+੯੧੯੮੭੨੦੭੪੩੨੨

ਕਰਨਾ ਮਾਤਾ-ਪਿਤਾ ਦਾ ਮੁੱਢਲਾ ਫ਼ਰਜ਼ ਹੈ। ਦੁਨਿਆਵੀ ਤੌਰ 'ਤੇ ਸੁਚਾਰੂ ਕਾਰੋਬਾਰ ਚਲਾਉਣ ਲਈ ਦੁਨਿਆਵੀ ਵਿੱਦਿਆ ਦੀ ਲੋੜ ਹਰ ਕਿਸੇ ਨੂੰ ਹੁੰਦੀ ਹੈ। ਇਸ ਵਿੱਦਿਆ ਦੇ ਨਾਲ-ਨਾਲ ਸੱਚਾਈ ਅਤੇ ਸਦਾਚਾਰ ਭਰਪੂਰ ਵਿੱਦਿਆ ਦੀ ਲੋੜ ਵੀ ਬੱਚੇ ਦੇ ਜੀਵਨ ਵਿਚ ਹੋਣੀ ਜ਼ਰੂਰੀ ਹੈ ਜਿਹੜੀ ਕਿ ਧਰਮ ਗ੍ਰੰਥ ਦੀ ਸਿੱਖਿਆ ਵਿੱਚੋਂ ਪ੍ਰਫੁਲਿਤ ਹੁੰਦੀ ਹੈ। ਜੇਕਰ ਮਾਤਾ-ਪਿਤਾ ਬੱਚੇ ਨੂੰ ਯੋਗ ਦੁਨਿਆਵੀ ਵਿੱਦਿਆ ਦੇਣ ਜਾਂ ਦਿਵਾਉਣ ਲਈ ਵਚਨਬੱਧ ਹਨ ਤਾਂ ਉਸ ਨੂੰ ਸਦਾਚਾਰਕ ਵਿੱਦਿਆ ਪ੍ਰਦਾਨ ਕਰਨਾ ਅਤੇ ਕਰਾਉਣਾ ਵੀ ਉਨ੍ਹਾਂ ਦੀ ਜ਼ਿੰਮੇਵਾਰੀ ਹੈ। ਇਹੀ ਵਿਧਾਨ ਦੇਸ਼-ਕੌਮ ਨੂੰ ਅੱਗੇ ਲਿਜਾਣ ਵਾਲਿਆਂ 'ਤੇ ਵੀ ਲਾਗੂ ਹੁੰਦਾ ਹੈ।

**ਪ੍ਰਚਾਰਕ ਦੀ ਲੋੜ:**

ਹਰ ਇਕ ਧਰਮ ਕਿਸੇ ਇੱਕੋ ਰੌਂਅ ਵਿਚ ਹਮੇਸ਼ਾਂ ਚੱਲਦਾ ਨਹੀਂ ਰਹਿ ਸਕਦਾ। ਉਸ ਵਿਚ ਨਿਰੰਤਰ ਉਤਰਾਅ-ਚੜਾਅ ਆਉਂਦੇ ਰਹਿੰਦੇ ਹਨ। ਸਮਾਜ ਵਿਚ ਧਰਮ ਦੀਆਂ ਜਿਹੜੀਆਂ ਕਦਰਾਂ-ਕੀਮਤਾਂ ਅਲੋਪ ਹੁੰਦੀਆਂ ਦਿਖਾਈ ਦਿੰਦੀਆਂ ਹਨ ਪੈਗ਼ੰਬਰ ਉਨ੍ਹਾਂ ਪ੍ਰਤੀ ਚੇਤਨਾ ਪੈਦਾ ਕਰਦਾ ਹੈ। ਪੈਗ਼ੰਬਰ ਨੂੰ ਪ੍ਰਾਪਤ ਹੋਇਆ ਦੈਵੀ ਸੰਦੇਸ਼ ਨਵੇਂ ਧਰਮ ਦੀ ਬੁਨਿਆਦ ਰੱਖਣ ਵਿਚ ਮਹੱਤਵਪੂਰਨ ਭੂਮਿਕਾ ਨਿਭਾਉਂਦਾ ਹੈ। ਪੈਗ਼ੰਬਰ ਦੇ ਪੈਰੋਕਾਰ ਉਸ ਦੁਆਰਾ ਪ੍ਰਦਾਨ ਕੀਤੀਆਂ ਸਿੱਖਿਆਵਾਂ ਨੂੰ ਅੱਗੇ ਲੈ ਕੇ ਜਾਣ ਦਾ ਕਾਰਜ ਕਰਦੇ ਹਨ। ਸਮਾਂ ਦੇ ਨਾਲ-ਨਾਲ ਪੈਰੋਕਾਰਾਂ 'ਤੇ ਸਮਾਜ ਦੀ ਨਕਾਰਾਤਮਕ ਧੂੜ ਜੰਮਣ ਲੱਗ ਪੈਂਦੀ ਹੈ ਅਤੇ ਪੈਗ਼ੰਬਰ ਦੁਆਰਾ ਪ੍ਰਦਾਨ ਕੀਤੇ ਸੇਵਾ ਅਤੇ ਪਰਉਪਕਾਰ ਦੇ ਸੰਦੇਸ਼ ਧੁੰਦਲੇ ਪੈਣ ਲੱਗਦੇ ਹਨ। ਪੈਗ਼ੰਬਰ ਦੇ ਪੈਰੋਕਾਰਾਂ ਵਿੱਚੋਂ ਹੀ ਕੁਝ ਅਜਿਹੇ ਲੋਕ ਸਾਹਮਣੇ ਆਉਂਦੇ ਹਨ ਜਿਹੜੇ ਧਰਮ ਦੀਆਂ ਕਦਰਾਂ-ਕੀਮਤਾਂ ਨੂੰ ਅੱਗੇ ਲਿਜਾਣ ਲਈ ਯਤਨਸ਼ੀਲ ਹੋ ਜਾਂਦੇ ਹਨ। ਪੈਗ਼ੰਬਰ ਦੀਆਂ ਸਿੱਖਿਆਵਾਂ ਦਾ ਪੁਨਰ-ਉਥਾਨ ਉਨ੍ਹਾਂ ਦੇ ਜੀਵਨ ਦਾ ਮਿਸ਼ਨ ਬਣ ਜਾਂਦਾ ਹੈ, ਜਿਸ ਵਿੱਚੋਂ ਪ੍ਰਚਾਰਕ ਜਮਾਤ ਸਾਹਮਣੇ ਆਉਂਦੀ ਹੈ।

ਹਰ ਧਰਮ ਦੇ ਸੂਝਵਾਨ ਵਿਅਕਤੀ ਆਪਣੇ ਧਰਮ ਦੇ ਵਿਭਿੰਨ ਪੱਖਾਂ ਦਾ ਵਿਸ਼ਲੇਸ਼ਣ ਕਰਦੇ ਰਹਿੰਦੇ ਹਨ।ਸਮਾਜ ਵਿਚ ਪੈਦਾ ਹੋ ਰਹੇ ਨਿਘਾਰ ਪ੍ਰਤੀ ਉਹ ਅਕਸਰ ਚਿੰਤਾ ਪ੍ਰਗਟ ਕਰਦੇ ਹਨ ਅਤੇ ਸਮਾਜ ਦੀਆਂ ਕਦਰਾਂ-ਕੀਮਤਾਂ ਦੇ ਪੁਨਰ-ਉਥਾਨ ਪ੍ਰਤੀ ਉਹ ਹਮੇਸ਼ਾਂ ਯਤਨਸ਼ੀਲ ਰਹਿੰਦੇ ਹਨ। ਨਿਰਪੱਖ ਹੋ ਕੇ ਜਦੋਂ ਉਹ ਸਮਾਜਿਕ ਕਦਰਾਂ-ਕੀਮਤਾਂ ਦੇ ਪਤਨ ਦਾ ਵਿਸ਼ਲੇਸ਼ਣ ਕਰਦੇ ਹਨ, ਤਾਂ ਦਿਖਾਈ ਦੇ ਰਹੇ ਕਾਰਨਾਂ ਨੂੰ ਅੱਖੋਂ-ਪਰੋਖੇ ਕਰਨ ਦੀ ਬਜਾਏ ਉਹ ਉਨ੍ਹਾਂ ਨੂੰ ਦਰੁਸਤ ਕਰਨ ਦੀਆਂ ਵਿਉਂਤਾਂ ਘੜਦੇ ਅਤੇ ਕਾਰਜ ਕਰਦੇ ਹਨ। ਵਿਸ਼ਲੇਸ਼ਕ ਇਹ ਮੰਨਦੇ ਹਨ ਕਿ ਧਰਮ 'ਤੇ ਸਮਾਜ ਦੀ ਕਾਰਜ-ਸ਼ੈਲੀ ਦਾ ਪ੍ਰਭਾਵ ਪੈਂਦਾ ਹੈ ਜਿਸ ਵਿੱਚੋਂ ਪੈਦਾ ਹੁੰਦੀ ਸੁਆਰਥੀ ਬਿਰਤੀ ਅਤੇ ਆਧੁਨਿਕਤਾ ਦੀ ਚਕਾਚੌਂਧ ਧਾਰਮਿਕ ਕਦਰਾਂ ਨੂੰ ਪ੍ਰਭਾਵਿਤ ਕਰਦੀ ਹੈ। ਸਮਾਜ ਨੂੰ ਧਾਰਮਿਕ ਕਦਰਾਂ-ਕੀਮਤਾਂ ਦੇ ਮਾਰਗ ਵੱਲ ਲਿਆਉਣ ਲਈ

ਵਿਸ਼ੇਸ਼ ਯਤਨਾਂ ਦੀ ਲੋੜ ਪੈਂਦੀ ਹੈ ਜਿਸ ਵਿੱਚੋਂ ਪ੍ਰਚਾਰਕ ਸ਼੍ਰੇਣੀ ਜਨਮ ਲੈਂਦੀ ਹੈ।

ਸਮਾਜ ਵਿਚ ਮੌਜੂਦ ਹਰ ਧਰਮ ਦਾ ਵਿਅਕਤੀ ਇਸ ਗੱਲ ਪ੍ਰਤੀ ਚਿੰਤਤ ਹੈ ਕਿ ਉਸ ਦੀ ਕੌਮ ਦੇ ਆਗੂ ਕੁਝ ਨਹੀਂ ਕਰ ਰਹੇ। ਉਨ੍ਹਾਂ ਦਾ ਇਹ ਗਿਲਾ ਜਾਇਜ਼ ਹੋ ਸਕਦਾ ਹੈ ਪਰ "ਆਪਨੜੇ ਗਿਰੀਵਾਨ ਮਹਿ ਸਿਰੁ ਨੀਵਾਂ ਕਰਿ ਦੇਖੁ" ਵਾਲੇ ਭਗਤ ਸ਼ੇਖ ਫਰੀਦ ਜੀ ਦੇ ਸੰਦੇਸ਼ ਤੋਂ ਵੀ ਮੁਨਕਰ ਨਹੀਂ ਹੋਇਆ ਜਾ ਸਕਦਾ। ਇਸ ਦਾ ਇਹ ਭਾਵ ਲੈਣਾ ਵੀ ਯੋਗ ਨਹੀਂ ਕਿ ਸਾਰੀ ਜ਼ਿੰਮੇਵਾਰੀ ਮਾਤਾ-ਪਿਤਾ 'ਤੇ ਸੁੱਟ ਕੇ ਕੌਮੀ ਆਗੂ ਮੁਕਤ ਹੋ ਸਕਦੇ ਹਨ। ਧਾਰਮਿਕ ਅਤੇ ਸਦਾਚਾਰਕ ਵਿੱਦਿਆ ਕਿਹੋ ਜਿਹੀ ਹੋਵੇ, ਸਮੇਂ ਤੇ ਸਥਾਨ ਦੀਆਂ ਸਮੱਸਿਆਵਾਂ ਦੇ ਸਨਮੁਖ ਕਿਹੜੀ ਸਿੱਖਿਆ ਵਧੇਰੇ ਯੋਗ ਅਤੇ ਕਾਰਦਾਰ ਸਾਬਤ ਹੋ ਸਕਦੀ ਹੈ, ਇਸ ਦਾ ਫੈਸਲਾ ਕੌਮੀ ਆਗੂਆਂ ਨੇ ਕਰਨਾ ਹੁੰਦਾ ਹੈ। ਮਾਤਾ-ਪਿਤਾ ਨੇ ਤਾਂ ਉਨ੍ਹਾਂ ਦੇ ਸੰਦੇਸ਼ ਦਾ ਪਾਲਣ ਕਰਦੇ ਹੋਏ ਉਸ ਨੂੰ ਬੱਚਿਆਂ ਦੇ ਮਨਾਂ ਵਿਚ ਦ੍ਰਿੜ੍ਹ ਕਰਾਉਣਾ ਹੁੰਦਾ ਹੈ। ਬੱਚਿਆਂ ਨੇ ਸੰਦੇਸ਼ ਨੂੰ ਦ੍ਰਿੜ੍ਹ ਕਰਾਉਣ ਦੀ ਪ੍ਰੇਰਨਾ ਧਾਰਮਿਕ ਸੰਸਥਾਵਾਂ ਅਤੇ ਧਾਰਮਿਕ ਆਗੂਆਂ ਤੋਂ ਵੀ ਗ੍ਰਹਿਣ ਕਰਨੀ ਹੁੰਦੀ ਹੈ। ਇਸ ਕਰਕੇ ਸੰਸਥਾ ਦਾ ਪ੍ਰਮੁੱਖ ਕਾਰਜ ਪੈਗ਼ੰਬਰ ਦੀਆਂ ਸਿੱਖਿਆਵਾਂ ਦੇ ਅਨੁਕੂਲ ਕਾਰਜ ਅਤੇ ਉਨ੍ਹਾਂ ਪ੍ਰਤੀ ਜਨ-ਚੇਤਨਾ ਪੈਦਾ ਕਰਨਾ ਹੁੰਦਾ ਹੈ। ਜਿਹੜੀਆਂ ਕੌਮਾਂ ਦੀਆਂ ਸੰਸਥਾਵਾਂ ਜਾਂ ਕੌਮੀ ਆਗੂ ਆਪਣੇ ਇਸ ਕਾਰਜ ਵਿਚ ਫੇਲ ਹੋ ਜਾਂਦੇ ਹਨ, ਉਨ੍ਹਾਂ ਕੌਮਾਂ ਦੀ ਰੂਪ-ਰੇਖਾ ਹੀ ਬਦਲ ਜਾਂਦੀ ਹੈ। ਆਪਣੀਆਂ ਕੌਮਾਂ ਨੂੰ ਸਮੇਂ ਦੇ ਅਨੁਸਾਰੀ ਬਣਾਉਣ ਲਈ ਹਰ ਧਰਮ ਦੇ ਯੋਗ ਆਗੂ ਅਤੇ ਪੈਰੋਕਾਰ ਪੁਰਜ਼ੋਰ ਯਤਨ ਕਰਦੇ ਹਨ। ਇਨ੍ਹਾਂ ਯਤਨਾਂ ਦੇ ਸਿੱਟੇ ਵਜੋਂ ਜਿਹੜੇ ਪ੍ਰਚਾਰਕ ਸਾਹਮਣੇ ਆਉਂਦੇ ਹਨ, ਉਹ ਇਸ ਪ੍ਰਕਾਰ ਹਨ:

੧. ਜਿਹੜੇ ਪਰਮਾਤਮਾ ਦੁਆਰਾ ਦਿੱਤੇ ਸੰਦੇਸ਼ ਨੂੰ ਲੋਕਾਂ ਤਕ ਲਿਜਾਣ ਨੂੰ ਆਪਣੇ ਜੀਵਨ ਦਾ ਮਿਸ਼ਨ ਬਣਾ ਲੈਂਦੇ ਹਨ।

੨. ਕੁਝ ਪ੍ਰਚਾਰਕ ਸ਼ਰਧਾਲੂਆਂ ਵਿੱਚੋਂ ਸਾਹਮਣੇ ਆਉਂਦੇ ਹਨ। ਉਹ ਦੁਨਿਆਵੀ ਤੌਰ 'ਤੇ ਭਾਵੇਂ ਕਿਸੇ ਵੀ ਤਰ੍ਹਾਂ ਦੇ ਕਾਰੋਬਾਰ ਵਿਚ ਰੁੱਝੇ ਹੋਣ, ਪਰ ਆਪਣੇ ਧਰਮ-ਗ੍ਰੰਥ ਦੀ ਸਿੱਖਿਆ ਅਨੁਸਾਰ ਲੋਕਾਈ ਨੂੰ ਧਰਮ ਦੀ ਭਾਵਨਾ ਨਾਲ ਜੋੜਨ ਵਿਚ ਪੁਰਜ਼ੋਰ ਯਤਨ ਕਰਦੇ ਹਨ।

੩. ਜਿਹੜੇ ਕਿਸੇ ਧਾਰਮਿਕ ਸੰਸਥਾ ਵੱਲੋਂ ਨਿਯੁਕਤ ਕੀਤੇ ਜਾਂਦੇ ਹਨ ਉਨ੍ਹਾਂ ਦਾ ਰੋਜ਼ਗਾਰ ਧਰਮ ਦੇ ਪ੍ਰਚਾਰ ਨਾਲ ਜੁੜਿਆ ਹੁੰਦਾ ਹੈ। ਇਨ੍ਹਾਂ ਪ੍ਰਚਾਰਕਾਂ ਵਿਚ ਵੀ ਕੁਝ ਅਜਿਹੇ ਦ੍ਰਿੜ੍ਹ ਵਿਸ਼ਵਾਸੀ ਹੁੰਦੇ ਹਨ ਜਿਹੜੇ ਰੋਜ਼ਗਾਰ ਮੁਖੀ ਕਾਰਜ ਨੂੰ ਅੱਖੋਂ ਪਰੋਖੇ ਕਰ ਕੇ ਕੇਵਲ ਧਰਮ ਦੀ ਭਾਵਨਾ ਨੂੰ ਲੋਕਾਂ ਤਕ ਪਹੁੰਚਾਉਣ ਲਈ ਨਿਰੰਤਰ ਯਤਨ ਕਰਦੇ ਰਹਿੰਦੇ ਹਨ।

ਸਾਰੇ ਪ੍ਰਚਾਰਕਾਂ ਦੀਆਂ ਆਪੋ-ਆਪਣੀਆਂ ਜ਼ਿੰਮੇਵਾਰੀਆਂ ਅਤੇ ਸੀਮਾਵਾਂ ਹੁੰਦੀਆਂ ਹਨ। ਜਿਹੜੇ ਲੋਕ ਕਿਸੇ ਸੰਸਥਾ ਦੁਆਰਾ ਨਿਯੁਕਤ ਕੀਤੇ ਹੁੰਦੇ ਹਨ, ਉਨ੍ਹਾਂ

ਤੋਂ ਲੋਕਾਂ ਨੂੰ ਆਸਾਂ ਵਧੇਰੇ ਹੁੰਦੀਆਂ ਹਨ। ਪ੍ਰਚਾਰਕ ਦਾ ਪ੍ਰਮੁੱਖ ਕਾਰਜ ਲੋਕਾਂ ਦੇ ਮਨਾਂ ਵਿਚ ਪੈਗ਼ੰਬਰ ਦੁਆਰਾ ਦਰਸਾਈ ਧਾਰਮਿਕ ਸਿੱਖਿਆ ਦ੍ਰਿੜ੍ਹ ਕਰਾਉਣਾ ਹੁੰਦਾ ਹੈ। ਇਸ ਨੂੰ Back to Religion or Religious Values ਦਾ ਨਾਂ ਦਿੱਤਾ ਜਾ ਸਕਦਾ ਹੈ। ਪ੍ਰਚਾਰਕ ਵਜੋਂ ਕਾਰਜ ਕਰ ਰਹੇ ਪ੍ਰਚਾਰਕਾਂ ਬਾਰੇ ਜਾਣਕਾਰੀ ਹਾਸਲ ਕਰਨ ਦਾ ਇੱਥੇ ਯਤਨ ਕੀਤਾ ਜਾ ਰਿਹਾ ਹੈ।

**ਪ੍ਰਚਾਰਕ ਦੇ ਧਿਆਨ ਦੇਣ ਯੋਗ ਗੱਲਾਂ:**

੧. ਕਿਸੇ ਧਰਮ ਦੇ ਪ੍ਰਚਾਰਕ ਸਾਹਮਣੇ ਦੋ ਪ੍ਰਮੁੱਖ ਕਾਰਜ ਹੁੰਦੇ ਹਨ। ਇਕ ਤਾਂ ਉਸ ਨੇ ਆਪਣੇ ਵਿਸ਼ਵਾਸ ਅਤੇ ਪ੍ਰਚਾਰ ਵਾਲੇ ਧਰਮ ਦੇ ਪੈਰੋਕਾਰਾਂ ਦੇ ਘੇਰੇ ਨੂੰ ਖੋਰਾ ਲੱਗਣ ਤੋਂ ਬਚਾਉਣਾ ਹੈ ਅਤੇ ਦੂਜਾ ਉਸ ਨੇ ਇਸ ਘੇਰੇ ਨੂੰ ਹੋਰ ਵਧੇਰੇ ਖੁੱਲ੍ਹਾ ਕਰਨ ਲਈ ਯਤਨ ਕਰਨੇ ਹਨ। ਅਜਿਹਾ ਕਰਦੇ ਸਮੇਂ ਪਹਿਲਾਂ ਤੋਂ ਬਣੇ ਧਰਮ ਦੇ ਪੈਰੋਕਾਰਾਂ ਦੇ ਮਨ ਵਿਚ ਧਾਰਮਿਕ ਵਿਸ਼ਵਾਸ ਦੀ ਗੰਢ ਨੂੰ ਮਜ਼ਬੂਤ ਕਰਨਾ ਹੁੰਦਾ ਹੈ।

੨. ਅਨੁਸ਼ਾਸਨ ਅਗਾਂਹਵਧੂ ਜੀਵਨ ਦਾ ਇਕ ਜ਼ਰੂਰੀ ਅੰਗ ਹੈ। ਮਨੁੱਖ ਨੇ ਜੀਵਨ ਵਿਚ ਜਿਹੜੇ ਵੀ ਕਾਰਜ ਕਰਨੇ ਹਨ, ਜੇਕਰ ਉਨ੍ਹਾਂ ਦਾ ਪਾਲਣ ਇਕ ਵਿਧੀਵਤ ਤਰੀਕੇ ਨਾਲ ਕੀਤਾ ਜਾਂਦਾ ਹੈ ਤਾਂ ਉਹ ਸਮਾਜ ਦੇ ਸਮੂਹ ਲੋਕਾਂ 'ਤੇ ਪ੍ਰਭਾਵ ਪਾਉਂਦਾ ਹੈ। ਏਸੇ ਕਰਕੇ ਸਮੂਹ ਦਫ਼ਤਰਾਂ, ਵਿੱਦਿਅਕ ਅਦਾਰਿਆਂ, ਧਾਰਮਿਕ ਸੰਸਥਾਵਾਂ ਆਦਿ ਦਾ ਕੋਈ ਨਾ ਕੋਈ ਅਜਿਹਾ ਵਿਧਾਨ ਜ਼ਰੂਰ ਹੁੰਦਾ ਹੈ ਜਿਹੜਾ ਉੱਥੇ ਕੰਮ ਕਰਨ ਵਾਲਿਆਂ ਨੂੰ ਮੰਨਣਾ ਲਾਜ਼ਮੀ ਹੁੰਦਾ ਹੈ। ਹਰ ਦੇਸ਼ ਦੇ ਨਿਯਮ ਉੱਥੋਂ ਦੀ ਨਿਆਂ ਅਤੇ ਸਿਵਲ ਪ੍ਰਣਾਲੀ ਰਾਹੀਂ ਲਾਗੂ ਕੀਤੇ ਜਾਂਦੇ ਹਨ। ਜਿਹੜੀਆਂ ਸੰਸਥਾਵਾਂ ਜਾਂ ਜਥੇਬੰਦੀਆਂ ਵਿਚ ਅਨੁਸ਼ਾਸਨ ਦਾ ਪਾਲਣ ਹੁੰਦਾ ਹੋਵੇ, ਉਹ ਲੰਮੇ ਸਮੇਂ ਤਕ ਚੱਲਦੀਆਂ ਹਨ। ਧਾਰਮਿਕ ਕਾਰਜ ਕਰਨ ਵਾਲੇ ਪ੍ਰਚਾਰਕ ਅਤੇ ਸੰਗਠਨਾਂ ਦਾ ਅਨੁਸ਼ਾਸਨ ਉਨ੍ਹਾਂ ਦੇ ਪੈਗ਼ੰਬਰ ਦੀ ਜੀਵਨ-ਜਾਚ ਰਾਹੀਂ ਨਿਰਧਾਰਿਤ ਹੁੰਦਾ ਹੈ। ਜਿਹੜੇ ਵਿਅਕਤੀ ਅਨੁਸ਼ਾਸਨ ਧਾਰਨ ਕੀਤੇ ਬਗ਼ੈਰ ਧਰਮ ਦੇ ਨਿਯਮਾਂ ਦਾ ਉਪਦੇਸ਼ ਦੇਣ ਲੱਗਦੇ ਹਨ, ਉਨ੍ਹਾਂ ਦਾ ਕੋਈ ਪ੍ਰਭਾਵ ਨਹੀਂ ਪੈਂਦਾ। ਜੇਕਰ ਧਰਮ ਦੇ ਪ੍ਰਚਾਰਕ ਦੇ ਜੀਵਨ ਵਿੱਚੋਂ ਉਸ ਦੇ ਪੈਗ਼ੰਬਰ ਦੀ ਸਿੱਖਿਆ ਵਾਲਾ ਅਨੁਸ਼ਾਸਨ ਪ੍ਰਗਟ ਹੁੰਦਾ ਹੋਵੇ ਤਾਂ ਪੈਰੋਕਾਰਾਂ 'ਤੇ ਵਿਸ਼ੇਸ਼ ਪ੍ਰਭਾਵ ਪਾਉਂਦਾ ਹੈ। ਇਸ ਕਰਕੇ ਪ੍ਰਚਾਰਕ ਨੂੰ ਆਪਣੇ ਜੀਵਨ ਵਿਚ ਪੈਗ਼ੰਬਰ ਦੀ ਸਿੱਖਿਆ ਵਾਲਾ ਅਨੁਸ਼ਾਸਨ ਧਾਰਨ ਕਰਨਾ ਚਾਹੀਦਾ ਹੈ। ਇੱਥੇ ਇਹ ਗੱਲ ਵੀ ਧਿਆਨ ਰੱਖਣਯੋਗ ਹੈ ਕਿ ਜੇਕਰ ਮਿਸ਼ਨਰੀ ਜਾਂ ਪ੍ਰਚਾਰਕ ਤੋਂ ਧਰਮ ਦੀ ਸਿੱਖਿਆ ਗ੍ਰਹਿਣ ਕਰਨ ਦੇ ਮਾਮਲੇ ਵਿਚ ਆਮ ਲੋਕਾਂ ਨੂੰ ਆਪਣੇ ਤੋਂ ਵਧੇਰੇ ਭਰੋਸਾ ਜਾਂ ਵਿਸ਼ਵਾਸ ਹੁੰਦਾ ਹੈ ਤਾਂ ਅਜਿਹੇ ਹਾਲਾਤ ਵਿਚ ਜੇਕਰ ਉਹ ਆਪਣੇ ਧਰਮ ਦੀਆਂ ਰਹੁ-ਰੀਤਾਂ ਤੋਂ ਡੋਲ ਜਾਵੇ, ਤਾਂ ਉਸ ਦਾ ਨਕਾਰਾਤਮਕ ਪ੍ਰਭਾਵ ਵੀ ਬਹੁਤ ਤੇਜ਼ੀ ਨਾਲ ਪੈਦਾ ਹੁੰਦਾ ਹੈ।

੩. ਪ੍ਰਚਾਰਕ ਦੇ ਕਾਰਜ-ਖੇਤਰ ਵਿਚ ਸਮਾਜ ਦਾ ਹਰ ਇਕ ਵਰਗ ਸ਼ਾਮਲ

ਹੁੰਦਾ ਹੈ। ਅਧਿਆਪਕ, ਵਪਾਰੀ, ਦੁਕਾਨਦਾਰ, ਕਿਰਤੀ, ਮਜ਼ਦੂਰ, ਸਮਾਜ-ਸੇਵੀ ਸੰਸਥਾਵਾਂ ਆਦਿ ਨਾਲ ਸੰਬੰਧਿਤ ਹਰ ਇਕ ਵਿਅਕਤੀ ਉਸ ਤੋਂ ਪ੍ਰਭਾਵਿਤ ਹੁੰਦਾ ਹੈ। ਪ੍ਰਚਾਰਕ ਦਾ ਮਿਸ਼ਨ ਤਾਂ ਹੀ ਪ੍ਰਭਾਵਸ਼ਾਲੀ ਤਰੀਕੇ ਨਾਲ ਲੋਕ-ਮਨਾਂ 'ਤੇ ਪ੍ਰਭਾਵ ਪਾ ਸਕਦਾ ਹੈ ਜੇਕਰ ਉਸ ਦੀ ਭਾਸ਼ਾ ਸਰਲ ਅਤੇ ਲੋਕ ਮਾਨਸਿਕਤਾ ਦੇ ਨੇੜੇ, ਪਹਿਰਾਵਾ ਜਨ-ਸਧਾਰਨ ਦੀਆਂ ਭਾਵਨਾਵਾਂ ਦੀ ਤਰਜਮਾਨੀ ਕਰਨ ਵਾਲਾ ਅਤੇ ਭੋਜਨ ਸਥਾਨਕ ਵਸੋਂ ਦੀ ਪਸੰਦ ਵਾਲਾ ਹੋਵੇ।

੪. ਜਦੋਂ ਇਕ ਪ੍ਰਚਾਰਕ ਦੂਜੇ ਧਰਮ ਦੇ ਪ੍ਰਭਾਵ ਅਧੀਨ ਇਲਾਕਿਆਂ ਵਿਚ ਪ੍ਰਚਾਰ ਕਰਨ ਜਾਂਦਾ ਹੈ, ਤਾਂ ਉਸ ਲਈ ਇਹ ਜ਼ਰੂਰੀ ਹੈ ਕਿ ਉਹ ਦੂਜੇ ਧਰਮ ਦੇ ਲੋਕਾਂ ਦੀਆਂ ਭਾਵਨਾਵਾਂ ਨੂੰ ਠੇਸ ਨਾ ਪਹੁੰਚਾਉਂਦੇ ਹੋਏ ਆਪਣੀ ਗੱਲ ਲੋਕਾਂ ਨੂੰ ਦੱਸੇ। ਇਹ ਤਾਂ ਹੀ ਸੰਭਵ ਹੋ ਸਕਦਾ ਹੈ ਜੇਕਰ ਪ੍ਰਚਾਰਕ ਨੂੰ ਦੂਜੇ ਧਰਮਾਂ ਦੇ ਵਿਸ਼ਵਾਸ, ਫ਼ਿਲਾਸਫ਼ੀ, ਸਦਾਚਾਰਕ ਜੀਵਨ ਅਤੇ ਪਰੰਪਰਾਵਾਂ ਦਾ ਗਿਆਨ ਹੋਵੇਗਾ।

੫. ਕਿਸੇ ਸਮੇਂ ਪ੍ਰਚਾਰਕ ਦੇ ਪ੍ਰਭਾਵ ਅਧੀਨ ਲੋਕ ਧਰਮ ਪਰਿਵਰਤਨ ਕਰ ਲੈਂਦੇ ਸਨ। ਪ੍ਰਚਾਰਕ ਇਸ ਕਾਰਜ ਨੂੰ ਆਪਣੀ ਬਹੁਤ ਵੱਡੀ ਪ੍ਰਾਪਤੀ ਮੰਨਦੇ ਸਨ। ਜਿਸ ਧਰਮ ਦੇ ਪ੍ਰਚਾਰਕ ਨੂੰ ਰਾਜਸੱਤਾ ਦਾ ਸਹਿਯੋਗ ਅਤੇ ਸਮਰਥਨ ਪ੍ਰਾਪਤ ਹੁੰਦਾ ਸੀ, ਉਹ ਖੁੱਲ੍ਹੇ ਢੰਗ-ਤਰੀਕਿਆਂ ਨਾਲ ਲੋਕਾਂ ਨੂੰ ਧਰਮ ਪਰਿਵਰਤਨ ਲਈ ਪ੍ਰੇਰਿਤ ਕਰਦੇ ਸਨ ਅਤੇ ਜਿੱਥੇ ਲੋੜ ਪੈਂਦੀ ਸੀ, ਰਾਜਸੱਤਾ ਦੀ ਸ਼ਕਤੀ ਵੀ ਵਰਤ ਲੈਂਦੇ ਸਨ। ਭਾਰਤ ਵਿਚ ਈਸਾਈ ਅਤੇ ਮੁਸਲਿਮ ਧਰਮ ਪ੍ਰਚਾਰਕਾਂ ਨੇ ਆਪੋ-ਆਪਣੇ ਸਮੇਂ ਵਿਚ ਇਸੇ ਵਿਧੀ ਦੀ ਵਰਤੋਂ ਕੀਤੀ ਸੀ। ਬਹੁਤੇ ਮੁਲਕਾਂ ਵਿਚ ਹੁਣ ਲੋਕਤੰਤਰ ਕਾਇਮ ਹੋ ਗਿਆ ਹੈ। ਸਮੂਹ ਧਰਮਾਂ ਦੀਆਂ ਕਦਰਾਂ-ਕੀਮਤਾਂ ਦਾ ਖ਼ਿਆਲ ਰੱਖਣਾ ਸੰਵਿਧਾਨ ਦਾ ਹਿੱਸਾ ਹੈ। ਧਰਮ ਪਰਿਵਰਤਨ ਦਾ ਪੁਰਾਤਨ ਤਰੀਕਾ ਲੋਕਾਂ ਨੇ ਨਕਾਰ ਦਿੱਤਾ ਹੈ ਅਤੇ ਜਬਰੀ ਧਰਮ ਪਰਿਵਰਤਨ ਕਰਾਉਣ ਵਾਲਿਆਂ ਲਈ ਸਜ਼ਾ ਦਾ ਵਿਧਾਨ ਕਾਇਮ ਹੋ ਗਿਆ ਹੈ। ਅਜਿਹਾ ਨਹੀਂ ਕਿ ਪ੍ਰਚਾਰਕਾਂ ਕੋਲ ਹੁਣ ਕੋਈ ਕੰਮ ਨਹੀਂ ਹੈ, ਜਿਹੜਾ ਕੰਮ ਪਹਿਲਾਂ ਸਪੱਸ਼ਟ ਤਰੀਕਿਆਂ ਨਾਲ ਹੁੰਦਾ ਸੀ ਹੁਣ ਉਸ ਲਈ ਸੂਖ਼ਮ ਤਰੀਕੇ ਵਰਤੇ ਜਾ ਰਹੇ ਹਨ। ਪ੍ਰਚਾਰਕ ਵੀ ਆਧੁਨਿਕ ਢੰਗ-ਤਰੀਕਿਆਂ ਦੀ ਵਰਤੋਂ ਕਰਨ ਲੱਗੇ ਹਨ। ਮੋਬਾਇਲ, ਕੰਪਿਊਟਰ, ਇੰਟਰਨੈੱਟ, ਸੋਸ਼ਲ ਮੀਡੀਆ ਆਦਿ ਸੰਚਾਰ ਅਤੇ ਸੂਚਨਾ ਦੇ ਸੋਮਿਆਂ ਦੀ ਵਰਤੋਂ ਦੇ ਨਾਲ-ਨਾਲ ਲੋਕ-ਪੱਖੀ ਕਾਰਜਾਂ ਵੱਲ ਵਿਸ਼ੇਸ਼ ਧਿਆਨ ਦਿੱਤਾ ਜਾ ਰਿਹਾ ਹੈ, ਤਾਂ ਕਿ ਸੂਖ਼ਮ ਤਰੀਕੇ ਨਾਲ ਇਸ ਕੰਮ ਨੂੰ ਜਾਰੀ ਰੱਖਿਆ ਜਾ ਸਕੇ। ਜਿਹੜੀਆਂ ਕੌਮਾਂ ਆਧੁਨਿਕ ਸੰਚਾਰ ਜੁਗਤਾਂ ਦੀ ਵਰਤੋਂ ਵਿਚ ਪੱਛੜ ਜਾਣਗੀਆਂ, ਉਹ ਆਪਣੀ ਹੋਂਦ ਅਤੇ ਸਵੈਮਾਣ ਨੂੰ ਕਾਇਮ ਨਹੀਂ ਰੱਖ ਸਕਣਗੀਆਂ। ਪ੍ਰਚਾਰਕਾਂ ਲਈ ਆਧੁਨਿਕ ਸੰਚਾਰ ਸਾਧਨਾਂ ਦੀ ਵਰਤੋਂ ਸਮੇਂ ਦੀ ਮੁੱਖ ਲੋੜ ਬਣ ਗਈ ਹੈ।

੬. ਹਰ ਸਮੇਂ ਤੇ ਸਥਾਨ ਦਾ ਵਿਅਕਤੀ ਦੇ ਜੀਵਨ 'ਤੇ ਪ੍ਰਭਾਵ ਹੁੰਦਾ ਹੈ।

ਸਥਾਨਕ ਘਟਨਾਵਾਂ ਉਸ ਦੇ ਜੀਵਨ ਵਿਚ ਪ੍ਰਭਾਵਸ਼ਾਲੀ ਪ੍ਰਭਾਵ ਪਾਉਂਦੀਆਂ ਹਨ। ਜਿਹੜੀ ਗੱਲ ਉਸ ਨੂੰ ਸਮੇਂ ਤੇ ਸਥਾਨ ਦੀਆਂ ਘਟਨਾਵਾਂ ਨਾਲ ਜੋੜ ਕੇ ਦੱਸੀ ਜਾਵੇ, ਉਹ ਸਮਝਣ ਵਿਚ ਸੁਖਾਲੀ ਲੱਗਦੀ ਹੈ ਅਤੇ ਵਧੇਰੇ ਅਸਰਦਾਇਕ ਸਾਬਤ ਹੁੰਦੀ ਹੈ। ਪ੍ਰਚਾਰਕ ਆਪਣੇ ਮਿਸ਼ਨ ਵਿਚ ਤਾਂ ਹੀ ਕਾਮਯਾਬ ਹੋ ਸਕਦਾ ਹੈ ਜੇਕਰ ਉਹ ਲੋਕਾਂ ਦੀਆਂ ਸਥਾਨਕ ਭਾਵਨਾਵਾਂ, ਸਥਾਨਕ ਘਟਨਾਵਾਂ, ਸਥਾਨਕ ਕਥਾ-ਕਹਾਣੀਆਂ, ਰੂੜੀਆਂ, ਰੀਤੀ-ਰਿਵਾਜਾਂ ਅਤੇ ਪਰੰਪਰਾਵਾਂ ਦੀ ਵਿਸਤ੍ਰਿਤ ਜਾਣਕਾਰੀ ਰੱਖਦਾ ਹੋਵੇਗਾ।

੭. ਲੋਕਾਂ ਤੋਂ ਦੂਰੀ ਬਣਾਈ ਰੱਖਣ ਵਾਲੇ ਆਪਣੀ ਗੱਲ ਲੋਕਾਂ ਤਕ ਲਿਜਾਣ ਵਿਚ ਵਧੇਰੇ ਸਫ਼ਲ ਨਹੀਂ ਹੁੰਦੇ, ਇਸ ਕਰਕੇ ਪ੍ਰਚਾਰਕਾਂ ਦਾ ਸੁਭਾਅ ਖੁੱਲ੍ਹਦਿਲਾ ਅਤੇ ਲੋਕਾਂ ਨਾਲ ਰਚ-ਮਿਚ ਜਾਣ ਵਾਲਾ ਹੋਣਾ ਚਾਹੀਦਾ ਹੈ। ਅਜਿਹਾ ਕਰਦੇ ਸਮੇਂ ਧਾਰਮਿਕ ਕਦਰਾਂ-ਕੀਮਤਾਂ ਨੂੰ ਅੱਖੋਂ ਪਰੋਖੇ ਨਹੀਂ ਕਰਨਾ ਚਾਹੀਦਾ।

੮. ਪ੍ਰਚਾਰਕ ਦਾ ਕੋਈ ਵੀ ਬੋਲ ਹਉਮੈਂ-ਭਾਵ ਵਾਲਾ ਅਤੇ ਆਪਣੇ ਆਪ ਨੂੰ ਦੂਜਿਆਂ 'ਤੇ ਸਥਾਪਿਤ ਕਰਨ ਵਾਲਾ ਨਹੀਂ ਹੋਣਾ ਚਾਹੀਦਾ। ਧਰਮ ਦਾ ਪ੍ਰਚਾਰ ਦਲੀਲ ਦੀ ਬਜਾਏ ਜੀਵਨ ਵਿੱਚੋਂ ਹੋਵੇ ਤਾਂ ਵਧੇਰੇ ਪ੍ਰਭਾਵ ਪਾਉਂਦਾ ਹੈ। ਕੋਈ ਵੀ ਗੱਲ ਕਰਨ ਲੱਗਿਆਂ ਉਸ ਨੂੰ ਸਾਹਮਣੇ ਬੈਠੇ ਸਰੋਤੇ ਦੀ ਬੁੱਧੀ ਅਤੇ ਸੋਝੀ ਨੂੰ ਹੀਣ-ਭਾਵਨਾ ਨਾਲ ਨਹੀਂ ਦੇਖਣਾ ਚਾਹੀਦਾ।

੯. ਵਿਸ਼ਵਾਸ ਅਤੇ ਨਿਮਰਤਾ ਨੂੰ ਧਰਮ ਦੀ ਜੜ੍ਹ ਮੰਨਿਆ ਗਿਆ ਹੈ। ਇਸ ਦਾ ਭਾਵ ਹੈ ਕਿ ਜਿਹੜੀ ਗੱਲ ਨਿਮਰ-ਭਾਵ ਨਾਲ ਸਮਝੀ ਜਾਂ ਸਮਝਾਈ ਜਾਵੇ, ਉਹੀ ਮਨ 'ਤੇ ਵਧੇਰੇ ਸਾਰਥਕ ਪ੍ਰਭਾਵ ਪਾਉਂਦੀ ਹੈ। ਨਿਮਰਤਾ ਵਿੱਚੋਂ ਹੀ ਸੇਵਾ ਅਤੇ ਪਰਉਪਕਾਰ ਦੀ ਭਾਵਨਾ ਪੈਦਾ ਹੁੰਦੀ ਹੈ, ਜਿਹੜੀ ਦੂਜਿਆਂ ਦਾ ਮਨ ਬਦਲਣ ਅਤੇ ਧਰਮ ਦੀਆਂ ਕਦਰਾਂ-ਕੀਮਤਾਂ ਪ੍ਰਤੀ ਲੋਕਾਂ ਨੂੰ ਉਤਸ਼ਾਹਿਤ ਕਰਦੀ ਹੈ।

੧੦. ਪ੍ਰਚਾਰਕ ਨੂੰ ਖ਼ਰਗੋਸ਼ ਦੀ ਬਜਾਏ ਕੱਛੂ ਦੀ ਚਾਲ ਚੱਲਣ ਦੀ ਵਧੇਰੇ ਲੋੜ ਹੈ। ਅਜਿਹਾ ਕਰਨ ਨਾਲ ਕਿਸੇ ਵੀ ਸਮੱਸਿਆ ਨੂੰ ਚੰਗੀ ਤਰ੍ਹਾਂ ਸਮਝਣ ਅਤੇ ਸੁਲਝਾਉਣ ਲਈ ਯੋਗ ਸਮਾਂ ਮਿਲ ਜਾਂਦਾ ਹੈ।

੧੧. ਪ੍ਰਚਾਰਕ ਨੂੰ ਆਪਣੇ ਮਿਸ਼ਨ ਦੇ ਪ੍ਰਚਾਰ ਲਈ ਹਮੇਸ਼ਾਂ ਯਤਨਸ਼ੀਲ ਰਹਿਣਾ ਪੈਂਦਾ ਹੈ। ਬਹੁਤੇ ਲੋਕਾਂ ਦਾ ਸੰਬੰਧ ਭੂਤ ਅਤੇ ਭਵਿੱਖਮੁਖੀ ਮਸਲਿਆਂ ਦੀ ਬਜਾਏ ਵਰਤਮਾਨ ਸਮੇਂ ਦੀਆਂ ਸਮੱਸਿਆਵਾਂ ਨਾਲ ਵਧੇਰੇ ਹੁੰਦਾ ਹੈ। ਜਿਹੜਾ ਧਰਮ ਜਾਂ ਸਮਾਜ ਉਨ੍ਹਾਂ ਨੂੰ ਲੋੜਾਂ ਦੀ ਪੂਰਤੀ ਕਰਦਾ ਦਿਖਾਈ ਦਿੰਦਾ ਹੈ, ਉਹ ਉਸੇ ਪ੍ਰਤੀ ਝੁਕਾਅ ਰੱਖਣ ਲੱਗ ਪੈਂਦੇ ਹਨ। ਪ੍ਰਚਾਰਕ ਦੀ ਜ਼ਿੰਮੇਵਾਰੀ ਹੈ ਕਿ ਉਹ ਵਰਤਮਾਨ ਸਮੇਂ ਦੀਆਂ ਸਮੱਸਿਆਵਾਂ ਪ੍ਰਤੀ ਸੰਵੇਦਨਸ਼ੀਲ ਰਹੇ ਅਤੇ ਜਦੋਂ ਕੋਈ ਗੰਭੀਰ ਸਮੱਸਿਆ ਸਾਹਮਣੇ ਦਿਖਾਈ ਦੇ ਰਹੀ ਹੋਵੇ ਤਾਂ ਉਹ ਸਮਾਂ ਰਹਿੰਦਿਆਂ ਉਸ ਦਾ ਚਿੰਤਨ ਕਰ ਕੇ ਉਸ ਤੋਂ ਨਿਜਾਤ ਪਾਉਣ ਲਈ ਯਤਨਸ਼ੀਲ ਹੋ ਜਾਵੇ। ਜਿਹੜੇ ਧਰਮ ਸਮੇਂ ਦੇ ਹਾਣੀ

ਨਹੀਂ ਰਹਿੰਦੇ, ਲੋਕਾਂ ਦੀ ਜੀਵਨ-ਜਾਚ ਵਿੱਚੋਂ ਮਨਫ਼ੀ ਹੋਣ ਲੱਗ ਪੈਂਦੇ ਹਨ। ਪ੍ਰਚਾਰਕ ਆਪਣੇ ਸਮਾਜ ਦੀਆਂ ਸਮੱਸਿਆਵਾਂ ਪ੍ਰਤੀ ਜਾਗਰੂਕ ਹੋ ਕੇ ਧਰਮ ਨੂੰ ਖੋਰਾ ਲੱਗਣ ਤੋਂ ਬਚਾ ਸਕਦਾ ਹੈ।

੧੨. ਪ੍ਰਚਾਰਕ ਨੂੰ ਆਪਣੇ ਮਿਸ਼ਨ ਦੀ ਪੂਰਤੀ ਲਈ ਹਮੇਸ਼ਾਂ ਤਿਆਰ-ਬਰ-ਤਿਆਰ ਰਹਿਣਾ ਚਾਹੀਦਾ ਹੈ। ਸਮੇਂ ਅਤੇ ਸਥਾਨ ਦੀਆਂ ਔਕੜਾਂ, ਪਰੇਸ਼ਾਨੀਆਂ ਅਤੇ ਘਰ ਤੋਂ ਦੂਰੀ ਕਈ ਵਾਰ ਜੀਵਨ ਵਿਚ ਨਕਾਰਾਤਮਕ ਪ੍ਰਭਾਵ ਪਾਉਂਦੇ ਹਨ। ਉਨ੍ਹਾਂ ਤੋਂ ਬਚਣ ਦੀ ਲੋੜ ਹੈ।

੧੩. ਪ੍ਰਚਾਰਕ ਆਪਣੇ ਮਿਸ਼ਨ ਦੀ ਪੂਰਤੀ ਤਾਂ ਹੀ ਕਰ ਸਕਦਾ ਹੈ ਜੇਕਰ ਉਹ ਲੋਕਾਂ ਦੀਆਂ ਛੋਟੀਆਂ-ਵੱਡੀਆਂ ਲੋੜਾਂ ਨਾਲ ਜੁੜਿਆ ਰਹੇ। ਸਿਹਤ, ਸਿੱਖਿਆ, ਤਿਉਹਾਰ, ਰੀਤੀ-ਰਿਵਾਜ, ਦੁੱਖ-ਸੁੱਖ, ਜੰਮਣ-ਮਰਣ ਆਦਿ ਮੌਕੇ ਜਿਹੜਾ ਵਿਅਕਤੀ ਲੋਕਾਂ ਦੇ ਨੇੜੇ ਹੁੰਦਾ ਹੈ, ਉਸ ਦਾ ਪ੍ਰਭਾਵ ਵਧੇਰੇ ਹੁੰਦਾ ਹੈ। ਪ੍ਰਚਾਰਕ ਦਾ ਜੀਵਨ ਲੋਕਾਂ ਦੇ ਜਿੰਨਾ ਨੇੜੇ ਹੋਵੇਗਾ, ਉਤਨਾ ਹੀ ਉਹ ਆਪਣੀ ਗੱਲ ਸਮਝਾਉਣ ਵਿਚ ਸਫ਼ਲ ਸਿੱਧ ਹੋਵੇਗਾ।

੧੪. ਪ੍ਰਚਾਰਕ ਲਈ ਜ਼ਰੂਰੀ ਹੈ ਕਿ ਉਹ ਆਪਣੇ ਲਈ ਵੀ ਕੁਝ ਸਮਾਂ ਰਾਖਵਾਂ ਰੱਖੇ ਜਿਸ ਨਾਲ ਮਨ ਵਿਚ ਟਿਕਾਉ ਪੈਦਾ ਹੋਵੇ ਅਤੇ ਉਹ ਆਪਣੇ ਮਿਸ਼ਨ ਦੀ ਪੂਰਤੀ ਲਈ ਸੁਚਾਰੂ ਰੂਪ ਵਿਚ ਕਾਰਜ ਕਰਨ ਦੀ ਸਮਰੱਥਾ ਪੈਦਾ ਕਰ ਸਕੇ।

**ਪ੍ਰਚਾਰਕ ਜੀਵਨ ਵਿਚ ਖੜੋਤ:**

੧. ਪ੍ਰਚਾਰਕ ਆਪਣੇ ਮਿਸ਼ਨ ਦੀ ਸਫ਼ਲਤਾ ਲਈ ਪੁਰਜ਼ੋਰ ਯਤਨ ਕਰਦਾ ਹੈ। ਅਜਿਹਾ ਕਰਦੇ ਸਮੇਂ ਕਈ ਵਾਰੀ ਉਸ ਦੇ ਜੀਵਨ ਅਤੇ ਪ੍ਰਚਾਰ ਵਿਚ ਖੜੋਤ ਆਉਣ ਲੱਗਦੀ ਹੈ। ਅਜਿਹਾ ਕਿਉਂ ਹੁੰਦਾ ਹੈ ? ਅਜਿਹੀ ਸਥਿਤੀ ਵਿੱਚੋਂ ਬਾਹਰ ਕਿਵੇਂ ਨਿਕਲਿਆ ਜਾ ਸਕਦਾ ਹੈ ? ਹਰ ਧਰਮ ਦੇ ਪ੍ਰਚਾਰਕ ਨੂੰ ਇਸ ਪ੍ਰਸ਼ਨ ਦਾ ਸਾਹਮਣਾ ਕਦੇ ਨਾ ਕਦੇ ਆਪਣੇ ਜੀਵਨ ਵਿਚ ਜ਼ਰੂਰ ਕਰਨਾ ਪੈਂਦਾ ਹੈ। ਇਸ ਸਮੱਸਿਆ ਦਾ ਵੱਡਾ ਕਾਰਨ ਇਹ ਹੈ ਕਿ ਉਸ ਦੇ ਪ੍ਰਚਾਰ ਤੋਂ ਵੱਡੀ ਗਿਣਤੀ ਵਿਚ ਲੋਕ ਪ੍ਰਭਾਵਿਤ ਨਹੀਂ ਹੁੰਦੇ। ਧਰਮ ਦੇ ਪੈਰੋਕਾਰਾਂ ਨੂੰ ਪ੍ਰਚਾਰਕ ਦਾ ਮਿਸ਼ਨ ਜਾਂ ਪ੍ਰਚਾਰ ਸਮੇਂ ਦਾ ਹਾਣੀ ਪ੍ਰਤੀਤ ਨਹੀਂ ਹੁੰਦਾ ਅਤੇ ਨਵੀਂ ਪੀੜ੍ਹੀ ਨੂੰ ਉਸ ਵਿੱਚੋਂ ਅਨੰਦ ਦੀ ਪ੍ਰਾਪਤੀ ਨਹੀਂ ਹੁੰਦੀ।

੨. ਪ੍ਰਚਾਰਕ ਨੂੰ ਸਮਾਜ ਵਿਚ ਦੂਜੇ ਧਰਮ ਦੇ ਲੋਕਾਂ ਨਾਲ ਵਿਚਰਨਾ ਪੈਂਦਾ ਹੈ। ਜਦੋਂ ਕੋਈ ਪ੍ਰਚਾਰਕ ਆਪਣੇ ਧਰਮ ਨੂੰ ਸਥਾਪਿਤ ਕਰਨ ਲਈ ਦੂਜੇ ਧਰਮ ਦੀ ਨੁਕਤਾਚੀਨੀ ਅਰੰਭ ਕਰ ਦਿੰਦਾ ਹੈ, ਤਾਂ ਸਮਾਜ ਵਿਚ ਦੁਫ਼ੇੜ ਪੈ ਜਾਂਦਾ ਹੈ। ਆਧੁਨਿਕ ਸਮਾਜ ਦਾ ਕੋਈ ਵੀ ਵਿਅਕਤੀ ਲੰਮਾ ਸਮਾਂ ਦੂਜਿਆਂ ਤੋਂ ਅਲੱਗ ਨਹੀਂ ਰਹਿ ਸਕਦਾ। ਇਸ ਕਰ ਕੇ ਉਹ ਚਾਹੁੰਦਾ ਹੈ ਕਿ ਉਸ ਦੇ ਧਰਮ ਵਿਚ ਮਾਣ ਕਰਨ ਯੋਗ ਕੁਝ ਅਜਿਹੀਆਂ ਗੱਲਾਂ ਜ਼ਰੂਰ ਹੋਣੀਆਂ ਚਾਹੀਦੀਆਂ ਹਨ, ਜਿਹੜੀਆਂ ਦੂਜਿਆਂ

ਨੂੰ ਨਾਲ ਲੈ ਕੇ ਚੱਲਣ ਅਤੇ ਭਾਈਚਾਰੇ ਦੀ ਭਾਵਨਾ ਨੂੰ ਮਜ਼ਬੂਤ ਕਰਨ ਵਾਲੀਆਂ ਹੋਣ। ਜਦੋਂ ਕੋਈ ਪ੍ਰਚਾਰਕ ਸਮੇਂ ਦੇ ਸਮਾਜ ਦੀਆਂ ਲੋੜਾਂ ਨੂੰ ਨਜ਼ਰ-ਅੰਦਾਜ਼ ਕਰ ਕੇ ਕੇਵਲ ਅਤੀਤ ਦੇ ਸਹਾਰੇ ਜੀਵਨ ਬਸਰ ਕਰਨ ਨੂੰ ਪਹਿਲ ਦੇਣ ਲੱਗ ਜਾਂਦਾ ਹੈ ਤਾਂ ਨਿਰਾਸ਼ਾ ਦੇ ਮਹੌਲ ਵਿਚ ਪ੍ਰਵੇਸ਼ ਕਰ ਜਾਂਦਾ ਹੈ।

੩. ਪ੍ਰਚਾਰਕ ਕਾਰਜਾਂ ਨੂੰ ਵਧਾਉਣ, ਸੁਚਾਰੂ ਰੂਪ ਵਿਚ ਚਲਾਉਣ ਅਤੇ ਹਰ ਵਰਗ ਤਕ ਪਹੁੰਚਾਉਣ ਵਿਚ ਪੁਰਸ਼ਾਂ ਅਤੇ ਇਸਤਰੀਆਂ ਦਾ ਸਾਂਝਾ ਯਤਨ ਹੁੰਦਾ ਹੈ। ਜਿਹੜੇ ਸਮਾਜ ਵਿਚ ਧਰਮ ਨੂੰ ਕਿਸੇ ਵਿਸ਼ੇਸ ਵਰਗ, ਫ਼ਿਰਕੇ ਜਾਂ ਸਮੁਦਾਇ ਤਕ ਸੀਮਤ ਕਰ ਦਿੱਤਾ ਜਾਵੇ, ਉਹ ਛੇਤੀ ਹੀ ਖੜੋਤ ਵਿਚ ਆ ਜਾਂਦਾ ਹੈ। ਸਮਾਜ ਦਾ ਹਰ ਇਕ ਵਰਗ ਆਪੋ-ਆਪਣੇ ਤਰੀਕੇ ਨਾਲ ਧਰਮ ਦੀਆਂ ਕਦਰਾਂ-ਕੀਮਤਾਂ ਨੂੰ ਕਾਇਮ ਰੱਖਣ ਅਤੇ ਅੱਗੇ ਵਧਾਉਣ ਦਾ ਕਾਰਜ ਕਰਦਾ ਹੈ। ਹਰ ਵਰਗ ਵਿਚ ਪੁਰਸ਼ਾਂ ਅਤੇ ਇਸਤਰੀਆਂ ਦੇ ਸਹਿਯੋਗ ਤੋਂ ਬਗ਼ੈਰ ਧਰਮ ਦੀ ਭਾਵਨਾ ਨੂੰ ਪ੍ਰਫੁਲਿਤ ਨਹੀਂ ਕੀਤਾ ਜਾ ਸਕਦਾ। ਜਿਵੇਂ ਕਿ ਮੈਕਸ ਵੈਬਰ ਕਹਿੰਦਾ ਹੈ ਕਿ ਜਿੱਥੇ ਧਰਮ ਦੇ ਪ੍ਰਚਾਰਕ ਵਿਚ ਇਸਤਰੀਆਂ ਕੋਈ ਭੂਮਿਕਾ ਅਦਾ ਨਹੀਂ ਕਰਦੀਆਂ, ਜਰਤੁਸਤ ਅਤੇ ਯਹੂਦੀ ਧਰਮਾਂ ਦੀ ਤਰ੍ਹਾਂ ਉਨ੍ਹਾਂ ਦੀ ਸਥਿਤੀ ਧਰਮ ਦੇ ਅਰੰਭ ਤੋਂ ਭਿੰਨ ਹੁੰਦੀ ਹੈ। (Where women played no role in the missionary expansion of a religion, as was the case in Zoroastrianism and judaism, the situation was different from the very start.--- Max Weber, Economy and society, p. 605)

੪. ਪ੍ਰਚਾਰਕ ਦਾ ਜੀਵਨ ਲੋਕ-ਸੇਵਾ ਅਤੇ ਪਰਮਾਤਮਾ ਦੀਆਂ ਸਿੱਖਿਆਵਾਂ ਨੂੰ ਲੋਕਾਂ ਤਕ ਲੈ ਕੇ ਜਾਣ ਲਈ ਸਮਰਪਿਤ ਹੁੰਦਾ ਹੈ। ਇਸ ਕਾਰਜ ਲਈ ਉਹ ਤਾਂ ਹੀ ਲੰਮੇ ਸਮੇਂ ਤਕ ਅਤੇ ਉਤਸ਼ਾਹ-ਪੂਰਬਕ ਕਾਰਜ ਕਰ ਸਕਦਾ ਹੈ ਜੇਕਰ ਉਸ ਦੇ ਨਿੱਜੀ ਜੀਵਨ ਦੀਆਂ ਲੋੜਾਂ ਦੀ ਪੂਰਤੀ ਹੁੰਦੀ ਰਹੇ। ਜੇਕਰ ਉਸ ਨੂੰ ਆਪਣੀਆਂ ਲੋੜਾਂ ਲਈ ਸਾਧਨ ਜੁਟਾਉਣੇ ਪੈਣ ਤਾਂ ਕਈ ਵਾਰ ਉਹ ਆਪਣੇ ਮਿਸ਼ਨ ਤੋਂ ਭਟਕ ਜਾਂਦਾ ਹੈ।

ਜਿਸ ਵੀ ਖੇਤਰ ਵਿਚ ਕੋਈ ਪ੍ਰਚਾਰਕ ਕਾਰਜ ਕਰ ਰਿਹਾ ਹੈ, ਉਸ ਨੂੰ ਉਸ ਖੇਤਰ ਵਿਖੇ ਕਾਰਜ ਕਰਨ ਦੀ ਪੂਰਨ ਸੁਤੰਤਰਤਾ ਪ੍ਰਦਾਨ ਹੋਣੀ ਚਾਹੀਦੀ ਹੈ। ਜੇਕਰ ਸੁਤੰਤਰ ਤੌਰ 'ਤੇ ਕਾਰਜ ਕਰਨ ਵਿਚ ਕੋਈ ਰੁਕਾਵਟ ਪੈਦਾ ਹੁੰਦੀ ਹੈ ਤਾਂ ਉਹ ਆਪਣੇ ਮਿਸ਼ਨ ਦੀ ਪੂਰਤੀ ਲਈ ਦ੍ਰਿੜ੍ਹਤਾ-ਪੂਰਬਕ ਕਾਰਜ ਨਹੀਂ ਕਰ ਸਕੇਗਾ। ਇਹ ਸਮੱਸਿਆ ਉਸ ਸਮੇਂ ਵਧੇਰੇ ਗੰਭੀਰ ਰੂਪ ਧਾਰਨ ਕਰ ਜਾਂਦੀ ਹੈ ਜਦੋਂ ਕੋਈ ਸੰਸਥਾ ਪ੍ਰਚਾਰਕ ਸ਼੍ਰੇਣੀ ਨੂੰ ਆਪਣੇ ਨਿੱਜੀ ਮੁਫ਼ਾਦ ਲਈ ਵਰਤਣਾ ਅਰੰਭ ਕਰ ਦਿੰਦੀ ਹੈ। ਅਜਿਹੇ ਸਮੇਂ ਨਾ ਕੇਵਲ ਮਨ ਵਿਚ ਉਦਾਸੀ ਦੀ ਭਾਵਨਾ ਹੀ ਪੈਦਾ ਹੁੰਦੀ ਹੈ, ਬਲਕਿ ਕੀਤੇ ਜਾਣ ਵਾਲੇ ਕਾਰਜ ਵਿਚ ਵੀ ਖੜੋਤ ਆਉਣੀ ਅਰੰਭ ਹੋ ਜਾਂਦੀ ਹੈ।

■

*ਨਵੰਬਰ ੨੦੧੪ ਦਾ ਬਾਕੀ:*

# ਗੁਰਬਾਣੀ ਦੀ ਲਗ-ਮਾਤ੍ਰ ਨਿਯਮਾਵਲੀ : ਖੋਜ ਤੇ ਸੰਭਾਵਨਾ

*-ਜਥੇ. ਜੋਗਿੰਦਰ ਸਿੰਘ**

*ਸਚਹੁ ਓਰੈ ਸਭੁ ਕੋ ਉਪਰਿ ਸਚੁ ਆਚਾਰੁ ॥* (ਪੰਨਾ ੬੨)

ਗੁਰਮਤਿ ਵਿਚ ਉੱਚੇ ਆਚਰਣ ਦੀ ਆਪਣੀ ਮਹੱਤਤਾ ਹੈ, ਉੱਚਾ ਆਚਰਣ ਨਾਮ ਆਸ਼ਰਤ ਹੀ ਸਥਿਰ ਰਹਿ ਸਕਦਾ ਹੈ। ਅਜੋਕੇ ਵਿਦਵਾਨ ਉਪਰੋਕਤ ਪੰਕਤੀ ਦਾ ਆਪਣੇ ਖੋਜ ਲੇਖਾਂ ਵਿਚ ਅਕਸਰ ਹਵਾਲਾ ਦਿੰਦੇ ਰਹਿੰਦੇ ਹਨ। ਇਸ ਅਰਥ ਦਾ ਪ੍ਰਿੰਸੀਪਲ ਤੇਜਾ ਸਿੰਘ ਜੀ ਨੇ ਸ਼ਬਦਾਰਥ ਵਿਚ ਅਤੇ ਕੀਤੇ ਹੋਏ ਅੰਗ੍ਰੇਜ਼ੀ ਅਨੁਵਾਦ ਵਿਚ ਕੀਤਾ ਹੈ:
੨੪. ਕਰਮ, ਰਹਿਣੀ। ਸੱਚ ਤੋਂ ਸਭ ਕੁਝ ਨੀਵਾਂ ਹੈ, ਪਰ ਸੱਚ ਤੋਂ ਵੀ ਉੱਤੇ ਸੱਚ ਦੀ ਰਹਿਣੀ ਹੈ।

ਗੁਰਮਤਿ ਸਿਧਾਂਤ ਅਨੁਸਾਰ ਕੀ ਇਸ ਦਾ ਅਰਥ ਦਰੁਸਤ ਹੈ? ਕਿ ਸੱਚ ਤੋਂ ਉੱਪਰ ਸੱਚ ਦੀ ਰਹਿਣੀ ਹੈ। ਆਉ! ਇਸ ਦੀ ਦੀਰਘ ਵਿਚਾਰ ਕਰੀਏ!

**ਫਰੀਦਕੋਟ ਸਟੀਕ, ਭਾਗ ਪਹਿਲਾ, ਪੰਨਾ ੧੭੨**

ਸੰਪੂਰਨ ਸਾਧਨ ਸਚ ਨਾਮ ਸੇ ਉਰੇ ਹੈਂ ਔਰ ਜੋ ਸਚ ਨਾਮ ਜਪਨੇ ਕਾ (ਆਚਾਰੁ) ਕਰਮ ਹੈ ਸੋ ਸਭ ਕੇ ਊਪਰ ਹੈ॥

**ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਸੰਪ੍ਰਦਾਈ ਟੀਕਾ ਸ੍ਰੀ ਅਮੀਰ ਭੰਡਾਰ, ਸੰਤ ਕਿਰਪਾਲ ਸਿੰਘ, ਸੈਂਚੀ ਦੂਜੀ, ਪੰਨਾ ੨੬੮**

ਸਾਰੇ ਕਰਮ ਸੱਚ ਨਾਮ ਤੋਂ ਉਰ੍ਹੇ ਹਨ, ਸੱਚਨਾਮ ਜਪਣ ਦਾ ਆਚਾਰੁ= ਕਰਤਬ ਸਭ ਕਰਮਾਂ ਤੋਂ ਉੱਪਰ ਹੈ ॥

**ਸ੍ਰੀ ਗੁਰੂ ਗ੍ਰੰਥ ਸਾਹਿਬ, ਮੂਲ ਪਾਠ ਅਤੇ ਹਿੰਦੀ ਅਨੁਵਾਦ, ਡਾ. ਜੋਧ ਸਿੰਘ, ਸੈਂਚੀ ਪਹਿਲੀ, ਪੰਨਾ ੬੨**

ਸਭ ਕੁਛ ਸਤਯ ਸੇ ਨੀਚੇ ਹੈ; ਯਦਿ ਕੋਈ ਸਤਯ ਸੇ ਊਚਾ ਹੈ ਤੋ ਵਹ ਸਤਿਆਚਰਣ ਹੀ ਹੈ।

**ਡਾ. ਰਤਨ ਸਿੰਘ ਜੱਗੀ, ਅਰਥ ਬੋਧ ਸ੍ਰੀ ਗੁਰੂ ਗ੍ਰੰਥ ਸਾਹਿਬ, ਭਾਗ ਪਹਿਲਾ, ਪੰਨਾ ੯੨**

(ਇਹ ਸਭ ਕਰਮ) ਸੱਚੇ ਨਾਮ ਤੋਂ ਉਰੇ ਹਨ, (ਇਨ੍ਹਾਂ ਸਭ ਤੋਂ) ਉੱਪਰ ਸੱਚੇ ਨਾਮ ਦੀ ਆਰਾਧਨਾ ਵਾਲਾ ਆਚਰਣ (ਸਚੁ ਆਚਾਰੁ) ਹੈ॥

**ਸੰਥਜਾ ਸ੍ਰੀ ਗੁਰੂ ਗ੍ਰੰਥ ਸਾਹਿਬ, ਭਾਈ ਵੀਰ ਸਿੰਘ, ਪੋਥੀ**

*ਸਾਬਕਾ ਜਥੇਦਾਰ, ਸ੍ਰੀ ਅਕਾਲ ਤਖ਼ਤ ਸਾਹਿਬ, ਸ੍ਰੀ ਅੰਮ੍ਰਿਤਸਰ। ਮੋ:+੯੧੯੮੧੪੮੯੮੨੫੧

**ਦੂਜੀ ਪੰਨਾ ੫੯੨** (ਉਪਰ ਦੱਸੇ) ਸੱਚ ਤੋਂ ਸਭ ਕੁਛ ਹੇਠਾਂ ਹੈ (ਇਹ) ਸੱਚ ਦਾ ਆਚਾਰ (ਅਰਥਾਤ ਨਾਮ ਦਾ ਸਿਮਰਨ ਸਭ ਜੱਗਾਂ, ਹੋਮਾਂ, ਤਪਾਂ, ਦਾਨਾਂ, ਸਿਆਣਪਾਂ ਤੇ ਵਿਦਜਾ ਆਦਿ ਤੋਂ) ਉੱਚਾ ਹੈ॥

**ਸ੍ਰੀ ਗੁਰੂ ਗ੍ਰੰਥ ਸਾਹਿਬ ਦਰਪਣ, ਪ੍ਰੋਫ਼ੈਸਰ ਸਾਹਿਬ ਸਿੰਘ ਜੀ, ਪੋਥੀ ਪਹਿਲੀ, ਪੰਨਾ ੪੨੭**

ਸਚੁ ਆਚਾਰੁ-ਸਦਾ-ਥਿਰ ਪ੍ਰਭੂ ਦਾ ਨਾਮ ਸਿਮਰਨ-ਰੂਪ ਕਰਮ । ਆਚਾਰੁ-ਕਰਮ। ਹਰੇਕ (ਕਰਮ) ਸਦਾ-ਥਿਰ ਪ੍ਰਭੂ ਦਾ ਨਾਮ-ਸਿਮਰਨ ਤੋਂ ਘਟੀਆ ਹੈ, ਸਿਮਰਨ ਰੂਪ ਕਰਮ ਸਭ ਕਰਮਾਂ ਧਰਮਾਂ ਤੋਂ ਸ੍ਰੇਸ਼ਟ ਹੈ ।

**ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਦਰਸ਼ਨ ਨਿਰਣੈ ਸਟੀਕ ਤੁਲਨਾਤਮਿਕ ਅਧਿਐਨ, ਟੀਕਾਕਾਰ ਗਿ. ਹਰਿਬੰਸ ਸਿੰਘ, ਭਾਗ ਪਹਿਲਾ, ਪੰਨਾ ੫੩੭** (ਤੱਤ ਦੀ ਗੱਲ ਇਹ ਹੈ ਕਿ) ਸਭ ਕੋਈ (ਭਾਵ ਸਾਰੇ ਉਪਰੋਕਤ ਕਰਮ) ਸੱਚੁ (ਪਰਮੇਸ਼ਰ) ਤੋਂ ਉਰੇ ਹਨ (ਇਨ੍ਹਾਂ ਦੀ ਸਚ ਤਕ ਪਹੁੰਚ ਨਹੀਂ, ਸਭ ਤੋਂ) ਉਤੇ ਸਚ ਆਚਰਣ ਹੈ।

**ਸਿਧਾਂਤਕ ਸਟੀਕ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ, ਸਿੰਘ ਸਾਹਿਬ ਗਿ: ਮਨੀ ਸਿੰਘ ਜੀ, ਪੋਥੀ ਪਹਿਲੀ, ਪੰਨਾ ੩੨੩**

ਪ੍ਰ: ਗੁਰਮਤਿ ਵਿਚ ਕਿਸ ਸਾਧਨ ਨੂੰ ਅਪਣਾਇਆ ਗਿਆ ਹੈ ?

ਉ: ੧੭. ਹੇ ਭਾਈ! ਉਪਰ ਦੱਸੇ ਸਾਰੇ ਸਾਧਨ ਸੱਚ ਤੋਂ ਉਰੇ ਹਨ; ਸੱਚੇ ਨਾਮ ਦਾ (ਆਚਾਰੁ) ਜਾਪ, ਸਭ ਜੱਗਾਂ, ਹੋਮਾਂ, ਤਪਾਂ, ਦਾਨਾਂ, ਸਿਆਣਪਾਂ ਤੇ ਵਿੱਦਿਆ ਆਦਿ ਕਰਮਾਂ ਤੋਂ ਉੱਪਰ ਹੈ। ਇਸ ਦੇ ਧਾਰਨੀ ਹੋਣਾ ਲੋੜੀਂਦਾ ਹੈ।

**ਸ. ਮਨਮੋਹਨ ਸਿੰਘ, ਇੰਗਲਿਸ਼ ਟਰਾਂਸਲੇਸ਼ਨ, ਵਾਲੀਅਮ ੧, ਪੰਨਾ ੨੧੨**

(ਕਿਉਂ ਕਿ) ਹਰ ਸ਼ੈ ਸਚ ਦੇ ਹੇਠਾਂ ਹੈ, (ਸੋ) ਸਚਾ ਆਚਰਣ ਸਮੂਹ ਤੋਂ ਉੱਚਾ ਹੈ।

**ਪ੍ਰਿਯਾ ਸ੍ਰੀ ਗੁਰੂ ਗ੍ਰੰਥ ਸਾਹਿਬ ਆਦਿ ਜੀ ਦੇ ਕ੍ਰਿਤ ਪੰਡਿਤ ਸ਼ਾਮ ਸਿੰਘ ਜੀ, ਪੰਨਾ ੪੩**

ਗਰਬ ਗੁਮਾਨ ਤਨ ਮਨ ਕਰਕੇ ਸਚਹੁ ਓਰੈ ਸਭੁ ਕੋ ਸਭੋ ਕੋਈ ਸਾਧਨ ਸਚੇ ਤੇ ਉਰੇ ਹੀ ਹੈਨ॥

**ਅਥ ਟੀਕਾ ਸ੍ਰੀ ਰਾਗੁ, ਕ੍ਰਿਤ ਪੰਡਿਤ ਤਾਰਾ ਸਿੰਘ ਜੀ ਨਰੋਤਮ,ਪੰਨਾ ੨੯੧**

ਈਸ਼੍ਵਰ ਭਗਤੀ ਸਰਬ ਕਰਮੋਂ ਸੇ ਮੁਖਜ ਔ ਸਰਬ ਕੋ ਸਾਂਝਾ ਕਰਤੱਬਜ ਕਹਯਾ ਹੈ ਯਾਤੇ ਉਪਾਸ਼ਨਾ ਸਰਬ ਕਰਮੋਂ ਸੇ ਮੁਖਜ ਔ ਇਤਰ ਕਰਮ ਇਸ ਸੇ ਗੌਣ ਕਹੇ ਹੈਂ॥ ਮਨ ਹਠ ਕਰਮ ਸ਼ਾਸਤ੍ਰੋਂ ਕੋ ਸੇ ਅਤਿ ਨੀਚੇ ਹੈਂ॥ ਉਪਾਸ਼ਨਾ ਅਤਿ ਮੁਖਜ ਹੈ॥ ਯਾ ਭਾਵ ਸੇ ਮੂਲ ਮੋਂ "ਸਚਹੁ ਓਰੈ ਸਭੁ ਕੋ" ਅਰ ਸਭ ਕੇ ਊਪਰ ਸਚ ਆਚਾਰ ਕਹਜਾ ਹੈ।

**ਵਿਸ਼ੇਸ਼ ਨੋਟ:-** ਉਪਰੋਕਤ ਤੁਕ ਜਿਸ ਸ਼ਬਦ ਦੇ ਪੰਜਵੇਂ ਬੰਦ ਦੀ ਅਖੀਰਲੀ ਤੁਕ

ਹੈ ਇਸ ਸਮੁੱਚੇ ਸ਼ਬਦ ਵਿਚ, *"ਹਰਿ ਨਾਮੈ ਤੁਲਿ ਨ ਪੁਜਈ ਜੇ ਲਖ ਕੋਟੀ ਕਰਮ ਕਮਾਇ ॥੨॥... ਹਰਿ ਨਾਮੈ ਤੁਲਿ ਨ ਪੁਜਈ ਸਭ ਡਿਠੀ ਠੋਕਿ ਵਜਾਇ ॥੩॥... ਰਾਮ ਨਾਮਿ ਮਨੁ ਬੇਧਿਆ ਗੁਰਿ ਦੀਆ ਸਚੁ ਦਾਨੁ ॥੪॥... ਨਾਨਕ ਨਾਮੁ ਨ ਵੀਸਰੈ ਛੂਟੈ ਸਬਦੁ ਕਮਾਇ ॥੮॥੧੪॥"* ਨਾਮ ਦੀ ਸਿਰਮੌਰਤਾ ਅਥਵਾ ਮਹਿਮਾ ਦਾ ਵਰਣਨ ਕੀਤਾ ਹੈ, *"ਬੇਦ ਸਾਸਤ੍ਰ ਜਨ ਧਿਆਵਹਿ ਤਰਣ ਕਉ ਸੰਸਾਰੁ ॥ ਕਰਮ ਧਰਮ ਅਨੇਕ ਕਿਰਿਆ ਸਭ ਊਪਰਿ ਨਾਮੁ ਅਚਾਰੁ ॥ ਪੰਨਾ ੪੦੫"*

**ਪ੍ਰੋ. ਸਾਹਿਬ ਸਿੰਘ ਜੀ:-**

ਹੇ ਭਾਈ! ਸੰਸਾਰ-ਸਮੁੰਦਰ ਤੋਂ ਪਾਰ ਲੰਘਣ ਵਾਸਤੇ ਲੋਕ ਵੇਦਾਂ ਸ਼ਾਸਤ੍ਰਾਂ ਨੂੰ ਵਿਚਾਰਦੇ ਹਨ (ਅਤੇ ਉਹਨਾਂ ਦੇ ਦੱਸੇ ਅਨੁਸਾਰ ਮਿਥੇ ਹੋਏ) ਅਨੇਕਾਂ ਧਾਰਮਿਕ ਕੰਮ ਤੇ ਹੋਰ ਸਾਧਨ ਕਰਦੇ ਹਨ । ਪਰ ਪਰਮਾਤਮਾ ਦਾ ਨਾਮ-ਸਿਮਰਨ ਇਕ ਐਸਾ ਧਾਰਮਿਕ ਉੱਦਮ ਹੈ ਜੋ ਉਹਨਾਂ ਮਿਥੇ ਹੋਏ ਸਭਨਾਂ ਧਾਰਮਿਕ ਕੰਮਾਂ ਨਾਲੋਂ ਉੱਚਾ ਹੈ ਸ੍ਰੇਸ਼ਟ ਹੈ ।੨।

**ਸੰਥਯਾ ਸ੍ਰੀ ਗੁਰੂ ਗ੍ਰੰਥ ਸਾਹਿਬ, ਭਾਈ ਵੀਰ ਸਿੰਘ, ਪੋਥੀ ਪੰਜਵੀਂ, ਪੰਨਾ ੨੫੩੭**

ਸੰਸਾਰ (ਸਾਗਰ) ਤੋਂ ਤਰਨੇ ਲਈ (ਕਈ) ਲੋਕ ਵੇਦਾਂ ਸ਼ਾਸਤ੍ਰਾਂ ਨੂੰ ਧਿਆਉਂਦੇ ਹਨ, (ਕਈ) ਕਰਮ ਧਰਮ (ਤੇ ਹੋਰ) ਕਈ ਤਰ੍ਹਾਂ ਦੇ ਸਾਧਨ ਕਰਦੇ ਹਨ (ਪਰ) ਸਭ ਤੋਂ ਉੱਚਾ (ਕਰਨੇ ਯੋਗ) ਸ਼ੁਭ ਕਰਮ ਨਾਮ ਹੈ।

**ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਦਰਸ਼ਨ ਨਿਰਣੈ ਸਟੀਕ ਤੁਲਨਾਤਮਿਕ ਅਧਿਐਨ, ਟੀਕਾਕਾਰ ਗਿ. ਹਰਿਬੰਸ ਸਿੰਘ, ਭਾਗ ਪੰਜਵਾਂ, ਪੰਨਾ ੪੨੫**

(ਹੇ ਮਨ!) ਸੰਸਾਰ ਤੋਂ ਤਰਨ ਲਈ (ਕਈ) ਲੋਕ ਵੇਦਾਂ ਅਤੇ ਸ਼ਾਸਤਰਾਂ ਨੂੰ ਧਿਆਉਂਦੇ ਹਨ। (ਇਸ ਸੰਸਾਰ ਵਿਚ ਕਈ ਪ੍ਰਕਾਰ ਦੇ) ਕਰਮ ਧਰਮ (ਅਤੇ ਹੋਰ) ਅਨੇਕ ਪ੍ਰਕਾਰ ਦੀ (ਧਾਰਮਿਕ) ਕਿਰਿਆ (ਕਰਦੇ ਹਨ, ਪਰ) ਸਭ ਤੋਂ ਉਪਰ ਨਾਮ ਰੂਪੀ ਅਚਾਰ (ਸ੍ਰੇਸ਼ਟ ਕਰਣੀ) ਹੈ।

**ਸ੍ਰੀ ਗੁਰੂ ਗ੍ਰੰਥ ਸਾਹਿਬ, ਮੂਲ ਪਾਠ ਅਤੇ ਹਿੰਦੀ ਅਨੁਵਾਦ, ਡਾ. ਜੋਧ ਸਿੰਘ, ਸੈਂਚੀ ਦੂਜੀ, ਪੰਨਾ ੪੦੫**

ਲੋਗ ਸੰਸਾਰ ਸਾਗਰ ਸੇ ਪਾਰ ਉਤਰਨੇ ਕੇ ਲੀਏ ਵੇਦੋਂ ਸ਼ਾਸਤ੍ਰੋਂ ਕਾ ਪਠਨ-ਪਾਠਨ ਕਰਤੇ ਹੈਂ। ਇਸ ਪ੍ਰਕਾਰ ਕੇ ਅਨੇਕੋਂ ਹੀ ਧਰਮ, ਕਰਮ ਔਰ ਕਿਰਿਆਏਂ ਹੈਂ ਪ੍ਰੰਤੂ ਸਬ ਸੇ ਊਪਰ ਪ੍ਰਭੂ-ਨਾਮ ਕੇ ਅਨੁਰੂਪ ਆਚਰਣ ਬਣਾਨਾ ਹੀ ਸ੍ਰੇਸ਼ਟ ਕਾਰਯ ਹੈ।

*-ਸਭਿ ਤੀਰਥ ਵਰਤ ਜਗ ਪੁੰਨ ਤੁੋਲਾਹਾ ॥ ਹਰਿ ਹਰਿ ਨਾਮ ਨ ਪੁਜਹਿ ਪੁਜਾਹਾ ॥*
(ਪੰਨਾ ੬੯੯)

*ਨਾਮ ਤੁਲਿ ਕਛੁ ਅਵਰੁ ਨ ਹੋਇ ॥ ਨਾਨਕ ਗੁਰਮੁਖਿ ਨਾਮੁ ਪਾਵੈ ਜਨੁ ਕੋਇ ॥*
*(ਪੰਨਾ ੨੬੫)*

*ਜਪ ਤਪ ਸੰਜਮ ਲਖ ਲਖ ਹੋਮ ਜਗ ਨਈਵੇਦ ਕਰੋੜੀ।*
*ਵਰਤ ਨੇਮ ਸੰਜਮ ਘਣੇ ਕਰਮ ਧਰਮ ਲਖ ਤੰਦੁ ਮਰੋੜੀ।*
*ਤੀਰਥ ਪੁਰਬ ਸੰਜੋਗ ਲਖ ਪੁੰਨ ਦਾਨੁ ਉਪਕਾਰ ਨ ਓੜੀ।*
*ਦੇਵੀ ਦੇਵ ਸਰੇਵਣੇ ਵਰ ਸਰਾਪ ਲਖ ਜੋੜ ਵਿਛੋੜੀ।*
*ਦਰਸਨ ਵਰਨ ਅਵਰਨ ਲਖ ਪੂਜਾ ਅਰਚਾ ਬੰਧਨ ਤੋੜੀ।*
*ਲੋਕ ਵੇਦ ਗੁਣ ਗਿਆਨ ਲਖ ਜੋਗ ਭੋਗ ਲਖ ਝਾੜਿ ਪਛੋੜੀ।*
*ਸਚਹੁ ਓਰੈ ਸਭ ਕਿਹੁ ਲਖ ਸਿਆਣਪ ਸੱਭਾ ਥੋੜੀ।*
*ਉਪਰਿ ਸਚੁ ਅਚਾਰੁ ਚਮੋੜੀ ॥੧੯॥* (ਵਾਰ ੧੮:੧੯)

ਪਾਵਨ ਗੁਰਬਾਣੀ ਦੇ ਸਿਧਾਂਤਾਂ ਅਨੁਸਾਰ ਅਤੇ ਭਾਈ ਗੁਰਦਾਸ ਜੀ ਵੱਲੋਂ ਕਰਮ-ਕਾਂਡ ਦੇ ਸਾਰੇ ਸਾਧਨਾਂ ਦਾ ਵਰਣਨ ਕਰਦੇ ਹੋਏ ਅਖਰੀਲੀ ਤੁਕ ਵਿਚ ਨਿਰਣਾ ਕੀਤਾ ਗਿਆ ਹੈ ਕਿ, ਸਦੀਵੀ ਰਹਿਣ ਵਾਲੇ ਪਰਮਾਤਮਾ ਦਾ ਨਾਮ ਲੈਣਾ ਭਾਵ ਸਿਮਰਨ ਕਰਨਾ ਸਾਰੇ ਸਾਧਨਾਂ ਤੋਂ ਸ੍ਰੇਸ਼ਟ ਸਾਧਨ ਹੈ।

ਇਸੇ ਤਰ੍ਹਾਂ ਨਾਮ ਦੀ ਮਹਿਮਾ ਭੱਟ ਕਲ੍ਯ ਨੇ ਪੰਨਾ ੧੩੯੩ 'ਤੇ ਕੀਤੀ ਹੈ, "*ਨਾਮੁ ਸਿਰੋਮਣਿ ਸਰਬ ਮੈ ਭਗਤ ਰਹੇ ਲਿਵ ਧਾਰਿ ॥*" ਅਤੇ ਆਸਾ ਮਹਲਾ ੫, ਪੰਨਾ ੪੦੧ 'ਤੇ "*ਪੁੰਨ ਦਾਨ ਜਪ ਤਪ ਜੇਤੇ ਸਭ ਊਪਰਿ ਨਾਮੁ ॥ ਹਰਿ ਹਰਿ ਰਸਨਾ ਜੋ ਜਪੈ ਤਿਸੁ ਪੂਰਨ ਕਾਮੁ ॥*" ਅਤੇ ਪ੍ਰਭਾਤੀ ਮਹਲਾ ੧ ਪੰਨਾ ੧੩੪੫ 'ਤੇ "*ਕਰਮ ਧਰਮ ਪ੍ਰਭਿ ਮੇਰੈ ਕੀਏ ॥ ਨਾਮੁ ਵਡਾਈ ਸਿਰਿ ਕਰਮਾਂ ਕੀਏ ॥*"

ਪ੍ਰਿੰਸੀਪਲ ਤੇਜਾ ਸਿੰਘ ਜੀ ਦੇ ਕੀਤੇ ਹੋਏ ਅਰਥ "੨੪. ਕਰਮ, ਰਹਿਣੀ। ਸੱਚ ਤੋਂ ਸਭ ਕੁਝ ਨੀਵਾਂ ਹੈ, ਪਰ ਸੱਚ ਤੋਂ ਵੀ ਉੱਤੇ ਸੱਚ ਦੀ ਰਹਿਣੀ ਹੈ।" ਤੋਂ ਕੁਝ ਨਵੀਨ ਵਿਦਵਾਨ ਪ੍ਰਭਾਵਿਤ ਹੋ ਕੇ ਅਰਥ ਕਰਦੇ ਹਨ ਜਿੰਨਾਂ ਵਿਚ ਸ. ਮਨਮੋਹਨ ਸਿੰਘ ਜੀ, ਗਿ. ਹਰਿਬੰਸ ਸਿੰਘ, ਡਾ. ਜੋਧ ਸਿੰਘ ਹਨ । ਪੰਡਿਤ ਤਾਰਾ ਸਿਘ ਜੀ ਨਰੋਤਮ ਤੇ ਪੰਡਿਤ ਸ਼ਾਮ ਸਿੰਘ ਜੀ ਗੁਰਮਤਿ ਸਿਧਾਂਤ ਨੂੰ ਉਜਾਗਰ ਨਹੀਂ ਕਰ ਸਕੇ। ਸਹੀ ਅਰਥ ਭਾਈ ਵੀਰ ਸਿੰਘ ਜੀ ਅਤੇ ਪ੍ਰੋ. ਸਾਹਿਬ ਸਿੰਘ ਜੀ ਨੇ ਸਮਝੇ ਹਨ ਤੇ ਸਮਝ ਕੇ ਵਰਣਨ ਕੀਤੇ ਹਨ।

*ਦੋਹਾਗਣੀ ਕਾ ਮਨ ਦੇਖੁ ਸੀਗਾਰੁ ॥*
*ਪੁਤ੍ਰ ਕਲਤਿ ਧਨਿ ਮਾਇਆ ਚਿਤੁ ਲਾਏ ਝੂਠੁ ਮੋਹੁ ਪਾਖੰਡ ਵਿਕਾਰੁ ॥* (ਪੰਨਾ ੩੬੩)

**ਚਲਦਾ...**

*ਗਾਗਰ 'ਚ ਸਾਗਰ-੪੫*

# ਪ੍ਰੇਮ-ਰਸ ਵਿਹੂਣਿਆਂ ਦਾ ਜੀਵਨ

*-ਡਾ. ਇੰਦਰਜੀਤ ਸਿੰਘ ਗੋਗੋਆਣੀ**

*ਕੜਛੀਆ ਫਿਰੰਨਿ ਸੁਆਉ ਨ ਜਾਣਨ੍ਹਿ ਸੁਞੀਆ॥*
*ਸੇਈ ਮੁਖ ਦਿਸੰਨਿ ਨਾਨਕ ਰਤੇ ਪ੍ਰੇਮ ਰਸਿ॥* (ਪੰਨਾ ੫੨੧)

ਸਿੱਖੀ ਇਕ ਜਥੇਬੰਦਕ ਧਰਮ ਹੈ। ਜਥੇਬੰਦੀ ਵੀ ਤਾਂ ਇੱਕ-ਇੱਕ ਦੀ ਇਕਾਈ ਉੱਪਰ ਆਧਾਰਿਤ ਹੈ। 'ਪਥ' ਤੋਂ ਭਾਵ ਰਸਤਾ ਹੈ ਤੇ ਅਸੀਂ "ਇਕਾ ਬਾਣੀ ਇਕੁ ਗੁਰੁ ਇਕੋ ਸਬਦੁ ਵੀਚਾਰਿ" ਦੀ ਗੁਰੂ ਬਖ਼ਸ਼ੀ ਸਿੱਖਿਆ ਅਨੁਸਾਰ ਇੱਕੋ ਮਾਰਗ 'ਤੇ ਚੱਲਣ ਵਾਲੇ ਪੰਥੀ ਹਾਂ। ਸਾਡੀ ਮਰਯਾਦਾ, ਬਾਣੀ ਤੇ ਬਾਣਾ ਹੀ ਜਥੇਬੰਦਕ ਹੋਣ ਦਾ ਮੁੱਖ ਸੂਤਰ ਹੈ। ਅਸੀਂ ਰੋਜ਼ਾਨਾ ਅਰਦਾਸ ਵਿਚ 'ਭਰੋਸਾ ਦਾਨ' ਮੰਗਦੇ ਹਾਂ। ਭਰੋਸੇ ਅਤੇ ਭਾਵਨਾ ਤੋਂ ਬਗੈਰ ਧਰਮ ਦਾ ਵਜੂਦ ਨਹੀਂ ਰਹਿੰਦਾ। ਇਸ ਦੇ ਨਾਲ ਅਸੀਂ ਹੋਰ ਦਾਨਾਂ ਤੋਂ ਇਲਾਵਾ 'ਨਾਮ ਦਾਨ' ਵੀ ਮੰਗਦੇ ਹਾਂ।

ਹੁਣ ਸਿੱਕੇ ਦਾ ਦੂਜਾ ਪਾਸਾ ਦੇਖੋ। ਕੁਝ ਕੁ ਸਮੇਂ ਤੋਂ ਸਾਡੇ ਕੁਝ ਲੇਖਕ-ਪ੍ਰਚਾਰਕ ਆਪਣੀਆਂ ਵਿਅਕਤੀਗਤ ਸੋਚਾਂ ਅਨੁਸਾਰ ਨਿੱਤਨੇਮ ਦੀਆਂ ਬਾਣੀਆਂ ਉੱਪਰ ਹੀ ਸ਼ੰਕੇ ਖੜ੍ਹੇ ਕਰ ਕੇ ਨਾਮ-ਸਿਮਰਨ ਤੇ ਗੁਰਬਾਣੀ ਦੇ ਪਾਠ ਕਰਨ ਉੱਪਰ ਆਪੋ-ਆਪਣੀਆਂ ਕੁਤਰਕਾਂ ਠੋਸਣ ਦੀ ਕੋਸ਼ਿਸ਼ ਕਰ ਰਹੇ ਹਨ। ਸਿੱਖ ਰਹਿਤ ਮਰਯਾਦਾ ਦੀ ਗੱਲ ਕਰਨ ਵਾਲਿਆਂ ਵਿੱਚੋਂ ਕੁਝ ਕੁ ਇਸੇ ਮਰਯਾਦਾ ਉੱਪਰ ਕਿੰਤੂ-ਪ੍ਰੰਤੂ ਕਰਨ ਲੱਗ ਪਏ ਹਨ। ਦੇਸ਼ਾਂ-ਵਿਦੇਸ਼ਾਂ ਵਿਚ ਜ਼ਿਆਦਾਤਰ ਧੜੇਬੰਦੀਆਂ ਉਨ੍ਹਾਂ ਲੋਕਾਂ ਨੇ ਪਾਈਆਂ ਜੋ ਬਾਣੀ ਪੜ੍ਹਨ ਤੇ ਸਿਮਰਨ ਪ੍ਰਤੀ ਹਲਕੇ ਪੱਧਰ ਦੀ ਆਲੋਚਨਾ ਕਰਨ ਲੱਗ ਪਏ। ਸਤਿਗੁਰਾਂ ਦਾ ਫੁਰਮਾਨ ਹੈ:

*ਤੁਰਦੇ ਕਉ ਤੁਰਦਾ ਮਿਲੈ ਉਡਤੇ ਕਉ ਉਡਤਾ॥*
*ਜੀਵਤੇ ਕਉ ਜੀਵਤਾ ਮਿਲੈ ਮੂਏ ਕਉ ਮੂਆ॥* (ਪੰਨਾ ੭੮੮)

ਭਾਵ ਸੁਭਾਅ ਅਤੇ ਕਰਮ ਅਨੁਸਾਰ ਸੰਗ ਬਣ ਜਾਂਦਾ ਹੈ। ਇਸ ਪ੍ਰਕਾਰ ਚੰਗਿਆਂ ਨੂੰ ਚੰਗੇ ਤੇ ਬੁਰਿਆਂ ਨੂੰ ਬੁਰੇ ਹੱਲਾ-ਸ਼ੇਰੀ ਦੇਣ ਵਾਲੇ ਵੀ ਮਿਲ ਜਾਂਦੇ ਹਨ। ਧਰਤੀ ਦਾ ਸੱਚ ਹੈ ਕਿ ਸ਼ਬਦ-ਜਾਲ ਉਣ ਲੈਣਾ ਜਾਂ ਰੱਟਾ ਲਾ ਕੇ ਬੋਲ ਲੈਣਾ ਇਕ ਕਲਾ ਹੈ, ਪਰ ਇਹ ਨੀਮ-ਨਾਸਤਿਕਤਾ ਇਕ ਜਥੇਬੰਦਕ ਧਰਮ ਦੇ ਹੱਕ ਵਿਚ ਕਦਾਚਿਤ ਨਹੀਂ। ਸਾਨੂੰ ਉਪਦੇਸ਼ ਕਿਰਤ ਕਰਨ, ਨਾਮ ਜਪਣ ਤੇ ਵੰਡ ਛਕਣ ਦਾ ਹੈ। ਹੁਣ ਇਨ੍ਹਾਂ ਤਿੰਨਾਂ ਵਿੱਚੋਂ ਇਕ ਉੱਪਰ ਅਸੀਂ ਆਪ ਹੀ ਸ਼ੰਕੇ ਖੜ੍ਹੇ ਕਰ ਰਹੇ ਹਾਂ।

ਵਿਚਾਰਨ ਵਾਲੀ ਗੱਲ ਇਹ ਹੈ ਕਿ ਮਾਲਾ ਵਿੱਚੋਂ ਮਣਕਾ ਕੱਢ ਦੇਈਏ ਤਾਂ ਸਾਰੀ

**ਖਾਲਸਾ ਕਾਲਜ, ਸ੍ਰੀ ਅੰਮ੍ਰਿਤਸਰ। ਮੋ: ੯੮੧੫੯-੮੫੫੫੯*

ਮਾਲਾ ਹੀ ਬਿਖਰ ਜਾਂਦੀ ਹੈ। ਥੰਮ੍ਹਾਂ ਨੂੰ ਤਬਾਹ ਕਰ ਕੇ ਇਮਾਰਤਾਂ ਦੇ ਵਜੂਦ ਨਹੀਂ ਰਹਿੰਦੇ, ਸ਼ਸਤਰ ਵਿਹੂਣੇ ਨੂੰ ਕੋਈ ਸੂਰਮਾ ਨਹੀਂ ਕਹਿੰਦਾ, ਗਿਆਨ ਹੋਵੇ ਤਾਂ ਗਿਆਨੀ ਹੁੰਦਾ, ਉਂਝ ਵਕਤੀ ਤੌਰ 'ਤੇ ਰੱਟੇ ਤਾਂ ਤੋਤੇ ਵੀ ਲਾ ਲੈਂਦੇ ਹਨ। ਇਹ ਤਰਕਵਾਦ ਦਾ ਹਲਕਾ ਮਿਆਰ ਕੁਝ ਵਰਗ ਨੂੰ ਤਬਾਹੀ ਵੱਲ ਲਿਜਾ ਰਿਹਾ ਹੈ। ਇਸ ਤਰ੍ਹਾਂ ਦੀ ਸੋਚ ਵਾਲਿਆਂ ਨੂੰ ਭਾਈ ਗੁਰਦਾਸ ਜੀ ਜਾਗ੍ਰਿਤ ਕਰਦੇ ਹਨ:

*ਜੈਸੇ ਬਿਨੁ ਕਰ ਕਰਿ ਸਕੈ ਨ ਕਿਰਤ ਕ੍ਰਮ, ਚਰਨ ਬਿਹੂਨ ਭਉਨ ਗਉਨ ਕਤ ਕੀਜੀਐ।*
*ਅਸਨ ਬਸਨ ਬਿਨੁ ਧੀਰਜ ਨ ਧਰੈ ਦੇਹੁ, ਬਿਨੁ ਗੁਰ ਸਬਦ ਨ ਪ੍ਰੇਮ ਰਸੁ ਪੀਜੀਐ।*
(ਕਬਿੱਤ ਸਵੈਯੇ)

ਭਾਵ ਜਿਵੇਂ ਹੱਥਾਂ ਤੋਂ ਬਗੈਰ (ਬਿਨੁ ਕਰ) ਕੋਈ ਵੀ ਕੀਤਾ ਜਾਣ ਵਾਲਾ ਕੰਮ ਨਹੀਂ ਕਰ ਸਕੀਦਾ ਅਤੇ ਪੈਰਾਂ ਤੋਂ ਬਿਨਾ ਕਿਸੇ ਵੀ ਅਸਥਾਨ 'ਤੇ ਨਹੀਂ ਜਾਇਆ ਜਾ ਸਕਦਾ ਹੈ; ਜਿਵੇਂ ਭੋਜਨ (ਅਸਨ) ਤੇ ਬਸਤਰਾਂ (ਬਸਨ) ਤੋਂ ਬਿਨਾ ਦੇਹੀ ਅਰੋਗ ਨਹੀਂ ਰਹਿ ਸਕਦੀ, ਇਸੇ ਤਰ੍ਹਾਂ 'ਗੁਰ ਸ਼ਬਦ' ਤੋਂ ਬਿਨਾ ਵਾਹਿਗੁਰੂ ਦੇ ਪ੍ਰੇਮ ਦਾ ਅਲੌਕਿਕ ਅੰਮ੍ਰਿਤ ਰਸ ਨਹੀਂ ਪੀ ਸਕੀਦਾ ਜਾਂ ਭੁੰਚ ਨਹੀਂ ਸਕੀਦਾ।

ਹੁਣ ਜੇਕਰ ਸਾਡਾ ਕੁਝ ਕੁ ਲੇਖਕ/ ਪ੍ਰਚਾਰਕ ਵਰਗ ਨਿੱਤਨੇਮ ਅਤੇ ਨਾਮ-ਸਿਮਰਨ ਨੂੰ ਫੋਕਟ ਕਰਮ ਪ੍ਰਚਾਰੇਗਾ ਤਾਂ ਇਸ ਤੋਂ ਵੱਡਾ ਕੌਮੀ ਘਾਤਕ ਏਜੰਡਾ ਹੋਰ ਕੀ ਹੋ ਸਕਦਾ ਹੈ ? ਫਿਰ ਇਨ੍ਹਾਂ ਲੋਕਾਂ ਦੇ ਕਿਰਤ ਕਰਨਡ ਤੇ ਵੰਡ ਛਕਣ ਦਾ ਵੀ ਕੀ ਭਰੋਸਾ ਹੋਵੇਗਾ ? ਇਹ ਤਾਂ ਇੰਝ ਹੋਇਆ ਜਿਵੇਂ ਗੁਰਬਾਣੀ ਰਾਹੀਂ ਗੁਰਬਾਣੀ ਦੇ ਖ਼ਿਲਾਫ਼ ਹੀ ਪ੍ਰਚਾਰ ਕੀਤਾ ਜਾ ਰਿਹਾ ਹੋਵੇ।

ਇਸ ਲੇਖ ਦੇ ਅਰੰਭ ਵਿਚ ਦਿੱਤਾ ਪੰਚਮ ਪਾਤਸ਼ਾਹ ਜੀ ਦਾ ਉਪਦੇਸ਼ ਸਾਡੇ ਸਮਾਜ ਪ੍ਰਤੀ ਜਾਗ੍ਰਿਤੀ ਤੇ ਚੇਤੰਨਤਾ ਲਈ ਹੀ ਹੈ ਕਿ ਦੁਨੀਆ ਦੇ ਲੋਕੋ! ਜਿਵੇਂ ਅਨੇਕ ਪ੍ਰਕਾਰ ਦੇ ਭੋਜਨਾਂ ਵਿਚ ਕੜਛੀਆਂ ਫਿਰਦੀਆਂ ਹਨ ਪਰ ਉਹ ਕਿਸੇ ਭੋਜਨ ਦਾ ਸੁਆਦ ਨਹੀਂ ਜਾਣਦੀਆਂ ਤੇ ਸੁੰਞੀਆਂ ਭਾਵ ਖਾਲੀ ਹੀ ਰਹਿੰਦੀਆਂ ਹਨ, ਇਸੇ ਤਰ੍ਹਾਂ ਅਨੇਕ ਸ਼ਾਸਤਰਾਂ ਦੇ ਗਿਆਨੀ ਲੋਕ ਕਈ ਵਾਰ ਗੱਲਾਂ-ਵਿਚਾਰਾਂ ਤਾਂ ਕਰਦੇ ਹਨ, ਪਰ ਜਦ ਤਕ ਗੁਰਮੁਖ ਨਹੀਂ ਬਣਦੇ ਤਦ ਤਕ ਪ੍ਰੇਮ-ਰਸ ਤੋਂ ਵਿਹੂਣੇ ਹੀ ਰਹਿੰਦੇ ਹਨ। ਤੱਤਸਾਰ ਵਜੋਂ ਪ੍ਰੇਮ-ਰਸ ਵਿਹੂਣਿਆਂ ਦੀ ਭਾਵੇਂ ਕਲਮ ਹੋਵੇ ਤੇ ਭਾਵੇਂ ਕਥਾਕਾਰੀ, ਉਹ ਸੰਗਤ ਨੂੰ ਗੁੰਮਰਾਹ ਹੀ ਕਰੇਗੀ। ਸੰਸਾਰ ਵਿਚ ਹਰ ਵਸਤੂ ਦੀ ਕੀਮਤ ਬਾਰੇ ਹਰੇਕ ਪੁਰਸ਼ ਕਦੇ ਵੀ ਗਿਆਤਾ ਨਹੀਂ ਹੁੰਦਾ, ਇਸ ਬੁਝਾਰਤ ਨੂੰ ਸਮਝਣ ਦੀ ਲੋੜ ਹੈ। ਭਾਈ ਗੁਰਦਾਸ ਜੀ ਐਸੀ ਸੋਚ ਨੂੰ ਹੀ ਪ੍ਰੇਰਦੇ ਹਨ:

*ਰਤਨ ਮਣੀ ਗਲਿ ਬਾਂਦਰੈ ਕਿਹੁ ਕੀਮ ਨ ਜਾਣੈ।*
*ਕੜਛੀ ਸਾਉ ਨ ਸੰਮ੍ਹਲੈ ਭੋਜਨ ਰਸੁ ਖਾਣੈ।* (ਵਾਰ ੩੪:੪) ■

*ਨਵੰਬਰ ੨੦੧੪ ਦਾ ਬਾਕੀ:*

# ਭਾਈ ਗੁਰਦਾਸ ਜੀ ਦੀਆਂ ਵਾਰਾਂ ਵਿਚ ਜੀਵਨ-ਜੁਗਤਿ

*-ਡਾ. ਹਰਭਜਨ ਸਿੰਘ**

**ਅਧਿਆਤਮਕ ਆਚਾਰ :** ਜਿਸ ਗੁਰਮੁਖ ਆਚਾਰ ਦੀ ਭਾਈ ਗੁਰਦਾਸ ਜੀ ਨੇ ਵਿਆਪਕ ਚਰਚਾ ਕੀਤੀ ਹੈ, ਉਹ ਵੈਦਿਕ ਰਿਸ਼ੀਆਂ, ਮੌਨ ਸਾਧੂਆਂ, ਤਿਆਗਵਾਦੀ ਯੋਗੀਆਂ, ਬੋਧੀ ਭਿਖੂਆਂ ਅਤੇ ਜੀਵ-ਹੱਤਿਆ ਦੇ ਵਿਚਾਰ ਨਾਲ ਅਸਲੋਂ ਅਕ੍ਰਿਅ ਜੀਵਨ ਬਤੀਤ ਕਰਨ ਵਾਲੇ ਜੈਨ ਸ਼੍ਰਾਵਕਾਂ ਨਾਲੋਂ ਬਿਲਕੁਲ ਭਿੰਨ ਹੈ। ਭਾਈ ਗੁਰਦਾਸ ਜੀ ਅਨੁਸਾਰ ਇਸ ਗੁਰਮੁਖ ਜੀਵਨ ਦਾ ਮੂਲਾਧਾਰ ਨਾਮ, ਦਾਨ ਅਤੇ ਇਸ਼ਨਾਨ ਹੈ। ਉਨ੍ਹਾਂ ਦੀਆਂ ਵਾਰਾਂ ਵਿਚ 'ਨਾਮ ਦਾਨ ਇਸ਼ਨਾਨ ਦ੍ਰਿੜ੍ਹ ਸਾਧ ਸੰਗਤਿ ਮਿਲ ਅੰਮ੍ਰਿਤ ਵੇਲਾ, ਪਿਛਲ ਰਾਤੀਂ ਜਾਗਣਾ ਨਾਮੁ ਦਾਨੁ ਇਸਨਾਨੁ ਦਿੜਾਏ, ਸਤ ਸੰਤੋਖ ਦਇਆ ਧਰਮ ਦਾਨ ਨਾਮ ਇਸ਼ਨਾਨ ਦ੍ਰਿੜਾਯਾ' ਵਰਗੀਆਂ ਬਹੁਤ ਪੰਕਤੀਆਂ ਹਨ, ਜਿਨ੍ਹਾਂ ਵਿਚ ਉਹ ਸਿੱਖ ਸਾਧਨਾ ਅਤੇ ਆਚਰਣ ਅਰਥਾਤ ਸੰਪੂਰਨ ਜੀਵਨ-ਜੁਗਤਿ ਦਾ ਮੂਲ ਨਾਮ, ਦਾਨ ਅਤੇ ਇਸ਼ਨਾਨ ਦੱਸਦੇ ਹਨ। ਭਾਰਤ ਦੇ ਬਹੁਤੇ ਸਾਧਕ ਜਾਂ ਕਰਮ-ਕਾਂਡੀ ਸਨ ਜਾਂ ਅਨੀਸ਼ਵਰਵਾਦੀ ਜਾਂ ਆਪਣਾ ਨਾਮ ਜਪਾਉਣ ਵਾਲੇ ਜਾਂ ਕਿਸੇ ਸਰੀਰਧਾਰੀ ਦਾ ਨਾਮ ਜਪਣ ਵਾਲੇ। ਸ੍ਰੀ ਗੁਰੂ ਨਾਨਕ ਦੇਵ ਜੀ ਦਾ ਗੁਰਮੁਖ ਪੰਥ ਇਕ ਅਕਾਲ ਪੁਰਖ ਦਾ ਨਾਮ ਜਪਣ ਉੱਤੇ ਟਿਕਿਆ ਹੋਇਆ ਹੈ, ਕਿਉਂਕਿ ਅਰੰਭ ਤੋਂ ਹੀ ਉਸ ਦੇ ਅਨੁਯਾਈਆਂ ਨੂੰ ਨਾਮ ਜਪਣ, ਕਿਰਤ ਕਰਨ ਅਤੇ ਵੰਡ ਛਕਣ ਦਾ ਮੰਤਰ ਜਪਾਇਆ ਗਿਆ ਸੀ। ਇਸ ਦੇਸ਼ ਦਾ ਧਰਮ ਸਾਧਕ ਜਾਂ ਭਿਖਿਆ ਮੰਗਣ ਵਾਲਾ ਸੀ ਜਾਂ ਦੂਜਿਆਂ ਲਈ ਪੂਜਾ ਕਰ ਕੇ ਉਨ੍ਹਾਂ ਦੇ ਦਾਨ-ਦਖਿਣਾ 'ਤੇ ਉਦਰ-ਪੂਰਤੀ ਕਰਨ ਵਾਲਾ। ਸੇਵਾ ਕਰਵਾਉਣਾ ਵਿਹਲੜ ਧਰਮ-ਸਾਧਕਾਂ ਦਾ ਇਕ ਜਨਮ-ਸਿਧ ਅਧਿਕਾਰ ਹੀ ਮੰਨਿਆ ਜਾਂਦਾ ਰਿਹਾ ਹੈ, ਪਰ ਗੁਰਮੁਖ ਪੰਥ ਦੇ ਵਿਕਾਸ ਨਾਲ ਅਜਿਹੇ ਧਰਮ-ਸਾਧਕਾਂ ਦੀ ਜਮਾਤ ਦਾ ਉਥਾਨ ਹੋਇਆ, ਜੋ ਆਪਣੀ ਕਲਿਆਣ ਵਾਸਤੇ ਆਪ ਨਾਮ ਜਪਦੇ ਸਨ। ਨਾਮ ਜਪ ਕੇ ਪੁਜਾਰੀਆਂ ਅਤੇ ਸਾਧੂ-ਫ਼ਕੀਰਾਂ ਵਾਂਗ ਵਿਹਲੇ ਨਹੀਂ ਸੀ ਫਿਰਦੇ। "ਘਾਲਿ ਖਾਇ ਕਿਛੁ ਹਥਹੁ ਦੇਇ" ਦੀ ਸੁਨਹਿਰੀ ਜੀਵਨ-ਪਧਤੀ 'ਤੇ ਦ੍ਰਿੜ੍ਹਤਾ ਨਾਲ ਚੱਲਦੇ, ਕਿਰਤ ਕਰ ਕੇ ਜ਼ਰੂਰਤਮੰਦਾਂ ਦੀ ਮਦਦ ਵੀ ਕਰਦੇ ਸਨ। ਉਨ੍ਹਾਂ ਗ੍ਰਿਹਸਥੀ ਸੰਤਾਂ ਦੀ ਵਿਲੱਖਣ ਜੀਵਨ-ਜਾਚ ਵਿਚ ਦਾਨ ਦੇਣ ਦਾ ਵਿਧਾਨ ਸੀ, ਦਾਨ ਲੈਣ ਦਾ ਨਹੀਂ। ਅੰਮ੍ਰਿਤ ਵੇਲੇ ਦਾ ਇਸ਼ਨਾਨ ਇਕ ਪਾਸੇ ਉਨ੍ਹਾਂ ਨੂੰ ਤੀਰਥ ਇਸ਼ਨਾਨ ਤੋਂ ਤੋੜਦਾ ਸੀ, ਦੂਜੇ ਪਾਸੇ ਪਿੰਡੇ 'ਤੇ ਸ਼ਮਸ਼ਾਨ ਦੀ ਸਵਾਹ ਮਲ ਕੇ ਜਾਂ ਸਿਰ ਵਿਚ ਬਿਭੂਤੀ ਪਾ ਕੇ ਜਾਂ ਜੀਵ-ਹੱਤਿਆ ਦੇ ਡਰੋਂ ਜੀਵਨ ਭਰ ਇਸ਼ਨਾਨ ਦਾ ਤਿਆਗ ਕਰ ਕੇ ਮਾਨਵੀ ਪਵਿੱਤਰਤਾ ਨੂੰ ਭੰਗ ਕਰਨ ਵਾਲੇ ਆਲਸੀ ਜੀਵਨ ਨਾਲੋਂ ਗੁਰਮੁਖ ਜੀਵਨ ਨੂੰ ਪ੍ਰਥਕ ਕਰ ਦੇਂਦਾ ਸੀ। ਗੁਰਮੁਖ-ਪੰਥੀ ਵਿਸ਼ੇਸ਼ ਦਿਨ-ਤਿਉਹਾਰਾਂ 'ਤੇ ਇਸ਼ਨਾਨ ਕਰਨ ਦਾ ਮਹਾਤਮ ਨਹੀਂ ਸੀ ਮੰਨਦੇ, ਸਗੋਂ

**Incharge, Punjabi University Dr. Balbir Singh Sahitya Kendra, Dehradun (M)+919997139539,*

ਹਰ ਰੋਜ਼ ਇਸ਼ਨਾਨ ਕਰਦੇ ਸਨ। ਹਰ ਰੋਜ਼ ਹੀ ਉਨ੍ਹਾਂ ਲਈ ਵਿਸ਼ੇਸ਼ ਦਿਨ ਸੀ। ਇਸ ਲਈ ਨਾਮ, ਦਾਨ ਅਤੇ ਇਸ਼ਨਾਨ ਦੀ ਵਿਸ਼ੇਸ਼ਤਾ ਨੇ ਉਨ੍ਹਾਂ ਦਾ ਸਰਵਭਾਂਤਿ ਵਿਲੱਖਣ ਜੀਵਨ-ਵਿਵਹਾਰ ਸਥਾਪਿਤ ਕਰਨ ਵਿਚ ਅਹਿਮ ਰੋਲ ਅਦਾ ਕੀਤਾ ਸੀ।

ਹਾਲਾਂਕਿ ਚਿੰਤਕ ਲੋਕ ਅੰਮ੍ਰਿਤ ਵੇਲਾ ਮਾਨਵ-ਜੀਵਨ ਨੂੰ ਵੀ ਕਹਿੰਦੇ ਹਨ, ਪਰ ਸਿੱਖ ਪੰਥ ਵਿਚ ਇਹ ਪਦ ਰਾਤ ਦੇ ਚੌਥੇ ਪਹਿਰ ਲਈ ਹੀ ਰੂੜ ਹੋਇਆ ਹੈ। ਫਿਰ ਗੁਰਬਾਣੀ ਵਿਚ "ਚਉਥੈ ਪਹਰਿ ਸਬਾਹ ਕੈ ਸੁਰਤਿਆ ਉਪਜੈ ਚਾਉ ॥ ਤਿਨਾ ਦਰੀਆਵਾ ਸਿਉ ਦੋਸਤੀ ਮਨਿ ਮੁਖਿ ਸਚਾ ਨਾਉ॥", "ਸਬਾਹੀ ਸਾਲਾਹ ਜਿਨੀ ਧਿਆਇਆ ਇਕ ਮਨਿ ॥ "ਸੇਈ ਪੂਰੇ ਸਾਹ ਵਖਤੈ ਉਪਰਿ ਲੜਿ ਮੁਏ॥" ਵਰਗੇ ਕਈ ਅਜਿਹੇ ਗੁਰਵਾਕ ਹਨ, ਜਿਨ੍ਹਾਂ ਤੋਂ ਅੰਮ੍ਰਿਤ ਵੇਲਾ ਸਵੇਰ ਨੂੰ ਕਿਹਾ ਸਿਧ ਹੁੰਦਾ ਹੈ। ਭਾਈ ਗੁਰਦਾਸ ਜੀ ਸਵੇਰੇ ਜਲਦੀ ਉੱਠਣ, ਇਸ਼ਨਾਨ ਕਰਨ, ਨਾਮ ਜਪਣ, ਸਾਧਸੰਗਤਿ ਵਿਚ ਗੁਰਬਾਣੀ ਪੜ੍ਹਨ, ਸੰਗਤ ਦੀ ਸੇਵਾ ਕਰਨ ਉਪਰੰਤ ਕਿਰਤ ਵਿਚ ਪਰਵਿਰਤ ਹੋਣ ਨੂੰ ਸਿੱਖ ਦੀ ਜੀਵਨ-ਜੁਗਤਿ ਦੇ ਅਭਿੰਨ ਅਤੇ ਬੁਨਿਆਦੀ ਅੰਗ ਮੰਨਦੇ ਹਨ। ਗੁਰਸਿੱਖ ਗੁਰ-ਮਰਯਾਦਾ ਅਨੁਸਾਰ ਸਥਾਪਿਤ ਜੀਵਨ-ਜਾਚ ਦੇ ਬੰਨ੍ਹੇ ਹੋਏ ਹਨ, ਇਸੇ ਲਈ ਉਨ੍ਹਾਂ ਨੂੰ ਕੋਈ ਅੰਦੇਸ਼ਾ ਨਹੀਂ। ਉਹ ਸਵੇਰ ਵੇਲੇ ਇਸ਼ਨਾਨ ਕਰਦੇ ਹਨ ਅਤੇ ਆਪਣੇ ਦੇਸ਼ ਭਾਵ ਸਾਧਸੰਗਤਿ ਵਿਚ ਬੈਠਦੇ ਹਨ। ਉਹ ਅੰਮ੍ਰਿਤ-ਵੇਲੇ ਸ਼ਬਦ ਗਾਇਨ ਕਰਦੇ ਹਨ:

*-ਗੁਰਸਿਖ ਨਕ ਨਕੇਲ ਮਿਟੇ ਅੰਦੇਸਿਆ।*
*ਨ੍ਹਾਵਣੁ ਅੰਮ੍ਰਿਤ ਵੇਲ ਵਸਣ ਸੁਦੇਸਿਆ (ਸਤਿਸੰਗ)।* (ਵਾਰ ੩:੯)
*ਵਖਤੈ ਉਪਰਿ ਲੜਿ ਮਰੈ ਅੰਮ੍ਰਿਤ ਵੇਲੈ ਸਬਦੁ ਅਲਾਪੈ॥* (ਵਾਰ ੩੦:੧੪)

ਭਾਈ ਸਾਹਿਬ ਜੀ ਹੋਰ ਕਹਿੰਦੇ ਹਨ ਕਿ ਗੁਰੂ ਦੀ ਆਗਿਆ ਦਾ ਪਾਲਣ ਕਰਨ ਵਾਲੇ ਸਿੱਖ ਸਵੇਰੇ ਜਲਦੀ ਉਠ ਕੇ ਖੁੱਲ੍ਹੇ ਸਾਫ਼ ਪਾਣੀ ਵਿਚ ਇਸ਼ਨਾਨ ਕਰਦੇ ਹਨ। ਉਹ ਏਕਾਗਰ ਮਨ ਨਾਲ ਗੁਰੂ ਦਾ ਬਖ਼ਸ਼ਿਸ਼ ਕੀਤਾ ਜਾਪ ਜਪਦੇ ਹਨ ਅਤੇ ਸੁਭਾਵਿਕ ਹੀ ਉਨ੍ਹਾਂ ਦਾ ਧਿਆਨ ਅਕਾਲ ਪੁਰਖ਼ ਵਿਚ ਟਿਕ ਜਾਂਦਾ ਹੈ। ਉਹ ਮੱਥੇ 'ਤੇ ਗੁਰੂ-ਪ੍ਰੇਮ ਦੇ ਸੁੰਦਰ ਟਿੱਕੇ ਲਗਾ ਕੇ ਸਾਧਸੰਗਤਿ ਵਿਚ ਜਾ ਬੈਠਦੇ ਹਨ। ਉਹ ਸ਼ਬਦ ਵਿਚ ਸੁਰਤਿ-ਬਿਰਤੀ ਲੀਨ ਕਰ ਕੇ ਸੱਚੇ ਗੁਰੂ ਦੀ ਬਾਣੀ ਗਾਂਦੇ-ਸੁਣਦੇ ਹਨ। ਉਹ ਪ੍ਰੇਮਾ-ਭਗਤੀ ਵਿਚ ਜੁੜਦੇ ਹਨ, ਗੁਰੂ ਦੀ ਸੇਵਾ ਕਰਦੇ ਹਨ ਅਤੇ ਗੁਰਪੁਰਬ ਮਨਾਉਂਦੇ ਹਨ। ਸ਼ਾਮ ਵੇਲੇ ਸੋਦਰ ਦੀ ਬਾਣੀ ਗਾਇਨ ਕਰਦੇ ਹਨ ਅਤੇ ਮਨ ਨੂੰ ਲੀਨ ਕਰ ਕੇ ਸਾਧਸੰਗਤਿ ਵਿਚ ਬੈਠਦੇ ਹਨ। ਰਾਤ ਨੂੰ ਕੀਰਤਨ ਸੋਹਿਲਾ ਅਤੇ ਆਰਤੀ ਪੜ੍ਹ ਕੇ ਪ੍ਰਸ਼ਾਦ ਵੰਡਦੇ ਹਨ। ਉਹ ਗੁਰੂ ਦੇ ਸਨਮੁਖ ਰਹਿ ਕੇ ਆਤਮ ਸੁਖ ਪਾਉਂਦੇ ਅਤੇ ਇਸ ਲਈ ਪ੍ਰਭੂ ਦੇ ਪ੍ਰੇਮ ਦਾ ਸਵਾਦ ਮਾਣਦੇ ਹਨ, ਯਥਾ:

*ਅੰਮ੍ਰਿਤ ਵੇਲੇ ਉਠਿ ਕੈ ਜਾਇ ਅੰਦਰਿ ਦਰੀਆਉ ਨ੍ਹਵੰਦੇ॥*
*ਸਹਜਿ ਸਮਾਧਿ ਅਗਾਧਿ ਵਿਚਿ ਇਕ ਮਨਿ ਹੋਇ ਗੁਰ ਜਾਪੁ ਜਪੰਦੇ॥*
*ਮਥੈ ਟਿਕੇ ਲਾਲ ਲਾਇ ਸਾਧਸੰਗਤਿ ਚਲਿ ਜਾਇ ਬਹੰਦੇ॥*
*ਸਬਦੁ ਸੁਰਤਿ ਲਿਵ ਲੀਣੁ ਹੋਇ ਸਤਿਗੁਰ ਬਾਣੀ ਗਾਇ ਸੁਣੰਦੇ॥*
*ਭਾਇ ਭਗਤਿ ਭੈ ਵਰਤਿਮਾਨਿ ਗੁਰ ਸੇਵਾ ਗੁਰਪੁਰਬ ਕਰੰਦੇ॥*

*ਸੰਝੈ ਸੋਦਰੁ ਗਾਵਣਾ ਮਨ ਮੇਲੀ ਕਰਿ ਮੇਲਿ ਮਿਲੰਦੇ॥*
*ਰਾਤੀ ਕੀਰਤਿ ਸੋਹਿਲਾ ਕਰਿ ਆਰਤੀ ਪਰਸਾਦੁ ਵੰਡੰਦੇ॥*
*ਗੁਰਮੁਖਿ ਸੁਖ ਫਲੁ ਪਿਰਮ ਚਖੰਦੇ ॥* (ਵਾਰ ੬:੩)

**ਇੰਦ੍ਰੀਆਂ ਦਾ ਸਦਉਪਯੋਗ :** ਪਿੱਛੇ ਅਸੀਂ ਵਿਚਾਰਿਆ ਸੀ ਕਿ ਭਾਈ ਗੁਰਦਾਸ ਜੀ ਅਨੁਸਾਰ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਆਪਣੇ ਵਕਤ ਵਿਚ ਪ੍ਰਭਾਵਕਾਰੀ ੧੨ ਸੰਪ੍ਰਦਾਵਾਂ ਦੇ ਗੁਣਾਂ-ਦੋਸ਼ਾਂ ਦਾ ਮੰਥਨ ਕਰ ਕੇ ਗੁਰਮੁਖ ਪੰਥ ਦੀ ਸਥਾਪਨਾ ਕੀਤੀ ਸੀ। ੧੨ ਸੰਪ੍ਰਦਾਵਾਂ ਦੇ ਯੋਗੀਆਂ ਵਾਂਗ ਉਨ੍ਹਾਂ ਨੇ ਮਠਾਂ ਵਿਚ ਬੈਠ ਕੇ ਸਮਾਧੀਆਂ ਲਾਉਣ ਵਾਲੇ ਨਿਸ਼ਕ੍ਰਿਯ ਸਾਧੂਆਂ ਦੀ ਜਮਾਤ ਨਹੀਂ ਸੀ ਖੜ੍ਹੀ ਕੀਤੀ, ਬਲਕਿ ਜੀਵਨ ਦੇ ਹਰ ਖੇਤਰ ਵਿਚ ਅਤਿ ਕ੍ਰਿਆਸ਼ੀਲ ਰਹਿਣ ਵਾਲੇ ਲੋਕ-ਭਲਾਈ ਨੂੰ ਸਮਰਪਿਤ ਆਦਰਸ਼ਕ ਮਨੁੱਖਾਂ ਦਾ ਪੰਥ ਸਿਰਜਿਤ ਕੀਤਾ ਸੀ। ਗੁਰਮੁਖ ਸਰੀਰਕ ਕ੍ਰਿਆਵਾਂ ਰੋਕ ਕੇ ਦਸਮ ਦੁਆਰ ਵਿਚ ਸਮਾਧੀ ਲਾਉਣ ਵਾਲਾ ਜੜ੍ਹ-ਪੱਥਰ ਜਿਹਾ ਨਿਸ਼ਕ੍ਰਿਯ ਮਨੁੱਖ ਨਹੀਂ, ਸਗੋਂ ਗਿਆਨ-ਇੰਦ੍ਰੀਆਂ ਉੱਤੇ ਗੁਰ-ਸ਼ਬਦ ਦਾ ਪਹਿਰਾ ਲਗਾ ਕੇ, ਉਨ੍ਹਾਂ ਦੀਆਂ ਮਾਇਆਵੀ ਪ੍ਰਵਿਰਤੀਆਂ ਉੱਤੇ ਵਸੀਕਾਰ ਪਾ ਕੇ ਕਰਮ-ਇੰਦ੍ਰੀਆਂ ਨੂੰ ਦਿਨ-ਰਾਤ ਮਾਨਵ-ਸੇਵਾ ਵਿਚ ਲਗਾਉਣ ਵਾਲਾ ਅਤਿ-ਕ੍ਰਿਆਸ਼ੀਲ ਮਨੁੱਖ ਹੈ, ਜਿਸ ਦੀ ਜੀਵਨ-ਕ੍ਰਿਆ ਹਰ ਰੋਜ਼ ਹੋਰ ਲੋਕਾਂ ਤੋਂ ਪਹਿਲਾਂ ਸ਼ੁਰੂ ਹੋ ਜਾਂਦੀ ਹੈ। ਭਾਈ ਗੁਰਦਾਸ ਜੀ ਇਕ-ਇਕ ਕਰਮ-ਇੰਦ੍ਰੀ ਦਾ ਵਰਣਨ ਕਰਦਿਆਂ ਦੱਸਦੇ ਹਨ ਕਿ ਗੁਰਮੁਖ ਨੇ ਕਰਮ-ਸ਼ੁਧਤਾ ਵਾਸਤੇ ਸੰਨਿਆਸੀਆਂ ਵਾਂਗ ਇੰਦ੍ਰੀਆਂ ਦੀ ਸਤਿਆ ਨੂੰ ਨਸ਼ਟ ਕਰਨ ਲਈ ਨਹੀਂ, ਬਲਕਿ ਇਨ੍ਹਾਂ ਦੀ ਸ਼ਕਤੀ ਨੂੰ ਮਨੁੱਖਤਾ ਦੇ ਭਲੇ ਵਿਚ ਲਗਾਇਆ ਹੈ। ਗੁਰਮੁਖ ਦੇ ਹੱਥ ਮਾਲਾ ਦੇ ਮਣਕਿਆਂ ਨਾਲ ਨਹੀਂ, ਸਾਧ-ਸੰਗਤਿ ਦੀ ਸੇਵਾ ਨਾਲ ਬੱਝੇ ਹਨ। ਉਹ ਗੁਰੂ ਦੇ ਮਾਰਗ-ਦਰਸ਼ਨ ਵਿਚ ਹੱਥਾਂ ਨਾਲ ਧਰਮ ਦੀ ਕਿਰਤ ਕਰਦਾ ਹੈ। ਉਹ ਜ਼ਰੂਰਤਮੰਦਾਂ ਨੂੰ ਜਲ ਛਕਾਉਣ, ਭੋਜਨ ਵਾਸਤੇ ਆਟਾ ਪੀਸਣ, ਅਤੇ ਪੱਖਾ ਝਲਣ ਦੀ ਸੇਵਾ ਕਰਦਿਆਂ, ਸਭ ਦੀ ਚਰਨ-ਧੂੜ ਹੋਣ ਦੀ ਨਿਮਰਤਾ ਰਖਦਾ ਹੈ। ਲੋਕਾਂ ਨੂੰ ਵਿਦਿਤ ਕਰਨ ਲਈ ਪੋਥੀਆਂ ਲਿਖਦਾ ਹੈ ਅਤੇ ਜੜ੍ਹ ਬੁੱਧੀ ਦਾ ਵਿਨਾਸ਼ ਕਰ ਕੇ ਸੂਖ਼ਮਦਰਸ਼ੀ ਹੋਣ ਲਈ ਗਾਇਨ-ਵਾਦਨ ਦੀ ਸੂਖ਼ਮ-ਸੰਗੀਤ ਕਲਾ ਨਾਲ ਜੁੜਦਾ ਹੈ। ਪਰ ਗੁਰਮੁਖ ਆਪਣੇ ਬੌਧਿਕ ਗਿਆਨ ਅਤੇ ਸੰਗੀਤ-ਵਿੱਦਿਆ ਦਾ ਅਹੰਕਾਰ ਨਹੀਂ ਕਰਦਾ। ਸਭ ਨੂੰ ਪ੍ਰਣਾਮ ਕਰਦਾ ਹੈ, ਸਭ ਮਨੁੱਖਾਂ ਨੂੰ ਆਪਣੇ ਭਾਈ ਜਾਣ ਕੇ ਸਭ ਨੂੰ ਗ਼ਲ ਨਾਲ ਲਾਉਂਦਾ ਹੈ। ਗ਼ਲ ਨਾਲ ਲਾਉਣ ਦਾ ਭਾਵ ਹੁੰਦਾ ਹੈ, ਜੋ ਨੀਵੇਂ ਰਹਿ ਗਏ ਹਨ, ਉਨ੍ਹਾਂ ਨੂੰ ਆਪਣੇ ਵਾਂਗ ਉੱਚਾ ਕਰਨ ਦੀ ਭਰਪੂਰ ਚੇਸ਼ਟਾ ਕਰਨਾ। ਗੁਰਮੁਖ ਧਰਮ ਦੀ ਕਿਰਤ ਕੇਵਲ ਆਪਣੇ ਪਰਵਾਰ ਦੀ ਪਾਲਣਾ ਵਾਸਤੇ ਨਹੀਂ ਕਰਦਾ, ਬਲਕਿ ਪੱਛੜਿਆਂ ਦੀ ਮਦਦ ਕਰਨਾ ਵੀ ਆਪਣਾ ਫ਼ਰਜ਼ ਸਮਝਦਾ ਹੈ। ਆਮ ਤੌਰ 'ਤੇ ਅਸੀਂ ਮਜ਼ਬੂਰੀ ਵਿਚ ਕਿਸੇ ਦੀ ਮਦਦ ਬਹੁਤ ਔਖੇ ਮਨ ਨਾਲ ਕਰਦੇ ਹਾਂ, ਪਰ ਗੁਰਸਿੱਖ ਕੁਝ ਹੱਥੋਂ ਦੇ ਕੇ ਖ਼ੁਸ਼ ਹੁੰਦਾ ਹੈ। ਉਹ ਗੁਰੂ-ਰੂਪ ਪਾਰਸ ਨਾਲ ਸਪਰਸ਼ ਕਰਨ ਕਰ ਕੇ ਅਜਿਹਾ ਅਪਰਸ (ਨਿਰਲੇਪ) ਜੀਵਨ ਪਾ ਲੈਂਦਾ ਹੈ ਕਿ ਪਰ-ਤਨ ਅਤੇ ਪਰ-ਧਨ ਨੂੰ ਹੱਥ ਵੀ ਨਹੀਂ ਲਾਉਂਦਾ। ਉਸ ਦੀ ਸਾਰੀ ਧਰਮ-ਸਾਧਨਾ ਅਹੰਕਾਰ ਵਧਾਉਣ ਵਾਸਤੇ ਨਹੀਂ, ਅਹੰਮਈ ਪ੍ਰਵਿਰਤੀਆਂ ਦੇ ਵਿਨਾਸ਼ ਵਾਲੀ ਹੈ:

*ਗੁਰਮੁਖਿ ਹਥਿ ਸਕਥ ਹਨਿ ਸਾਧਸੰਗਤਿ ਗੁਰ ਕਾਰ ਕਮਾਵੈ।*
*ਪਾਣੀ ਪਖਾ ਪੀਹਣਾ ਪੈਰ ਧੋਇ ਚਰਣਾਮਤੁ ਪਾਵੈ।*
*ਗੁਰਬਾਣੀ ਲਿਖਿ ਪੋਥੀਆ ਤਾਲ ਮ੍ਰਿਦੰਗ ਰਬਾਬ ਵਜਾਵੈ।* (ਵਾਰ ੬:੧੨)

ਸੰਨਿਆਸੀਆਂ ਵਾਂਗ ਗੁਰਮੁਖ ਦੇ ਪੈਰ ਜੰਗਲਾਂ, ਪਰਬਤਾਂ, ਗੁਫਾਵਾਂ ਵੱਲ ਨਹੀਂ ਦੌੜਦੇ, ਬਲਕਿ ਉਸ ਗੁਰਮੁਖ ਗਾਡੀਰਾਹ 'ਤੇ ਨਿਰੰਤਰ ਅੱਗੇ ਵਧਦੇ ਹਨ, ਜਿਸ 'ਤੇ ਤੁਰਿਆਂ ਮਾਨਵਤਾ ਦੀ ਕਲਿਆਣ ਦਾ ਨਿਸ਼ਾਨਾ ਪ੍ਰਾਪਤ ਹੁੰਦਾ ਹੈ। ਗੁਰਮੁਖ ਦੇ ਪੈਰ ਗੁਰੂ ਦੇ ਦਰ ਵੱਲ, ਭਲੇ ਪੁਰਖ਼ਾਂ ਦੀ ਸੰਗਤ ਵੱਲ ਚੱਲਦੇ ਹਨ। ਇਨ੍ਹਾਂ ਪੈਰਾਂ ਨਾਲ ਸਿੱਖ ਦੌੜ-ਦੌੜ ਕੇ ਭਲੇ ਲੋਕਾਂ 'ਤੇ ਉਸੇ ਤਰ੍ਹਾਂ ਭਾਲ ਕਰਦਾ ਹੈ, ਜਿਵੇਂ 'ਗੁਰਮੁਖਿ ਖੋਜਤ' ਵੱਡੇ ਗੁਰਦੇਵ ਜੀ ਸੁਮੇਰ ਦੀਆਂ ਉਚਾਈਆਂ 'ਤੇ ਵੀ ਪਹੁੰਚ ਗਏ ਸੀ। ਸਿੱਖ ਇਨ੍ਹਾਂ ਪੈਰਾਂ ਨਾਲ ਦੌੜ-ਦੌੜ ਕੇ ਮਾਨਵਤਾ ਦੀ ਸੇਵਾ ਕਰਦਾ ਹੈ, ਪਰ ਉਸ ਦੇ ਪੈਰ ਕਦੇ ਦੁਚਿੱਤੀ ਦੇ ਮਾਰਗ 'ਤੇ ਅੱਗੇ ਨਹੀਂ ਵਧਦੇ। ਇਹ ਪੈਰ ਉਸ ਨੂੰ ਜੀਵਨ ਦੇ ਸਹੀ ਰਸਤੇ ਉੱਤੇ ਰੱਖਣ ਵਿਚ ਹਮੇਸ਼ਾਂ ਸਹਾਇਕ ਹਨ। ਗੁਰੂ ਦੇ ਹੁਕਮ ਵਿਚ ਚੱਲਣ ਵਾਲੇ ਮਨੁੱਖਾਂ ਦੇ ਇਹ ਬੰਦਗੀ ਲਈ, ਮੁਕਤੀ ਲਈ ਪਰਮ ਸਹਾਇਕ ਹਨ। ਇਹ ਪੈਰ ਮਨੁੱਖ ਨੂੰ ਵਿਨਿਮ੍ਰਤਾ ਵਾਲੇ ਰਾਹ 'ਤੇ ਤੋਰਦੇ ਹਨ। ਇਨ੍ਹਾਂ ਨਾਲ ਤੁਰ ਕੇ ਮਨੁੱਖ ਗੁਰਮੁਖਾਂ ਨੂੰ ਨਮਸਕਾਰ ਕਰਨ ਜਾਂਦਾ ਹੈ ਅਰਥਾਤ ਭਲੇ ਵਿਅਕਤੀਆਂ ਤੀਕ ਵੀ ਇਹੋ ਚਰਣ ਹੀ ਲਿਜਾਂਦੇ ਹਨ:

*ਗੁਰਮੁਖਿ ਪੈਰ ਸਕਾਰਥੇ ਗੁਰਮੁਖਿ ਮਾਰਗਿ ਚਾਲ ਚਲੰਦੇ।*
*ਗੁਰੂ ਦੁਆਰੈ ਜਾਨਿ ਚਲਿ ਸਾਧਸੰਗਤਿ ਚਲਿ ਜਾਇ ਬਹੰਦੇ।*
*ਧਾਵਨ ਪਰਉਪਕਾਰ ਨੋ ਗੁਰਸਿਖਾ ਨੋ ਖੋਜਿ ਲਹੰਦੇ।*
*ਦੁਬਿਧਾ ਪੰਥਿ ਨ ਧਾਵਨੀ ਮਾਇਆ ਵਿਚਿ ਉਦਾਸੁ ਰਹੰਦੇ।*
*ਬੰਦਿ ਖਲਾਸੀ ਬੰਦਗੀ ਵਿਰਲੇ ਕੇਈ ਹੁਕਮੀ ਬੰਦੇ।* (ਵਾਰ ੬:੧੩)

ਭਾਈ ਗੁਰਦਾਸ ਜੀ ਨੇ ਆਪਣੇ ਸਮੇਂ ਦੇ ਗੁਰਮੁਖਾਂ ਦੀ ਜੀਵਨ-ਜੁਗਤਿ ਵਿਚ ਮਿੱਠਾ ਬੋਲਣਾ, ਉਸ ਮਿਠਾਸ ਨੂੰ ਮਨ ਵਿਚ ਵਸਾਉਣਾ, ਹਰ ਤਰਫ਼ ਬ੍ਰਹਮਾ ਦਾ ਪ੍ਰਸਾਰ ਵੇਖਣਾ, ਆਪਣਾ ਧਿਆਨ ਧਰਨਾ ਭਾਵ ਆਪੇ ਦੀ ਪੜਚੋਲ ਕਰਨਾ, ਗੁਰੂ ਦੇ ਸ੍ਰੇਸ਼ਠ ਸ਼ਬਦ ਨੂੰ ਸੁਰਤਿ ਨਾਲ ਪੜ੍ਹਨਾ ਅਤੇ ਸਰਵਣ ਕਰਨਾ, ਕਿਰਤ ਕਰਨੀ, ਨਿਮਰਤਾ ਨੂੰ ਆਪਣੀ ਅਸਲੀ ਪਹਿਚਾਣ ਬਣਾਉਣਾ, ਗੁਰੂ ਦੇ ਦੱਸੇ ਰਸਤੇ 'ਤੇ ਚੱਲਣਾ ਅਤੇ ਪੂਰਨ ਸਮਰੱਥਾ ਵਾਲੇ ਗੁਰੂ ਅੱਗੇ ਸਮਰਪਿਤ ਹੋਣਾ, ਖਾਣ ਪੀਣ, ਯੋਗ ਭੋਗ ਅਤੇ ਮਿਲਾਪ ਦੀ ਅਸਲੀਅਤ ਨੂੰ ਜਾਣਨਾ (ਭਾਵ ਖਾਣ-ਪੀਣ ਦੇ ਸੰਜਮ ਨੂੰ ਸਮਝਣਾ, ਯੋਗ ਅਤੇ ਭੋਗ ਦੀ ਸਾਰਥਕਤਾ ਨੂੰ ਜਾਣਨਾ ਅਤੇ ਮੇਲ ਭਲੇ ਪੁਰਸ਼ਾਂ ਨਾਲ ਕਰਨਾ) ਇਹ ਵਿਸ਼ੇਸ਼ ਗੁਣ ਸ਼ਾਮਲ ਹਨ। ਭਾਈ ਜੀ ਦਾ ਕਥਨ ਹੈ ਕਿ ਗੁਰਮੁਖ ਯੋਗੀਆਂ ਵਾਂਗ ਸਮਾਧੀ ਨਹੀਂ ਲਗਾਉਂਦੇ, ਬਲਕਿ ਉਨ੍ਹਾਂ ਦਾ ਸੌਣਾ ਹੀ ਸਮਾਧੀ ਹੈ। ਜਿੱਥੇ ਯੋਗ-ਸਾਧਕਾਂ ਦੀ ਸਮਾਧੀ ਸਿਧੀਆਂ ਪ੍ਰਾਪਤ ਕਰਨ ਵਾਸਤੇ ਹੈ, ਜਿਨ੍ਹਾਂ ਨਾਲ ਅਹੰਕਾਰ ਵਿਚ ਹੋਰ ਵਾਧਾ ਹੁੰਦਾ ਹੈ, ਉੱਥੇ ਗੁਰਸਿੱਖ ਦੀ ਸਮਾਧੀ ਆਪਣੇ ਵਿਅਕਤਿਤ੍ਵ ਦੀ ਸਥਾਪਤੀ ਵਾਸਤੇ ਨਹੀਂ, ਬਲਕਿ ਅਹੰ ਨੂੰ ਮੇਟਣ ਵਾਸਤੇ ਹੈ। ਗੁਰਸਿੱਖ ਗ੍ਰਿਹਸਥ ਵਿਚ ਜੀਵਨ-ਮੁਕਤ ਹੈ, ਕਿਉਂਕਿ ਲੋਭ-ਲਾਲਚ ਉਸ ਨੂੰ ਪ੍ਰਭਾਵਿਤ ਨਹੀਂ ਕਰਦਾ। ਗੁਰਮੁਖ ਵਰ-ਸਰਾਪ ਵਾਲੀ ਸਾਧਨਾ ਨੂੰ ਤਿਲਾਂਜਲੀ ਦੇ ਕੇ

ਭਵ-ਸਾਗਰ ਤਰਦਾ ਹੈ:

*ਗੁਰਮੁਖਿ ਮਿਠਾ ਬੋਲਣਾ ਜੋ ਬੋਲੈ ਸੋਈ ਜਪੁ ਜਾਪੈ।*
*ਗੁਰਮੁਖਿ ਅਖੀ ਦੇਖਣਾ ਬ੍ਰਹਮ ਧਿਆਨੁ ਧਰੈ ਆਪੁ ਆਪੈ।*
*ਗੁਰਮੁਖਿ ਸੁਣਨਾ ਸੁਰਤਿ ਕਰਿ ਪੰਚ ਸਬਦੁ ਗੁਰ ਸਬਦਿ ਅਲਾਪੈ।*
*ਗੁਰਮੁਖਿ ਕਿਰਤਿ ਕਮਾਵਣੀ ਨਮਸਕਾਰੁ ਡੰਡਉਤਿ ਸਿਵਾਪੈ।*
*ਗੁਰਮੁਖਿ ਮਾਰਗ ਚਲਣਾ ਪਰਦਖਣਾ ਪੂਰਨ ਪਰਤਾਪੈ।*
*ਗੁਰਮੁਖਿ ਖਾਣਾ ਪੈਨਣਾ ਜੋਗ ਭੋਗ ਸੰਜੋਗ ਪਛਾਪੈ।*
*ਗੁਰਮੁਖਿ ਸਾਵਣੁ ਸਮਾਧਿ ਹੈ ਆਪੇ ਆਪਿ ਨ ਥਾਪਿ ਉਥਾਪੈ।*
*ਘਰਬਾਰੀ ਜੀਵਨ ਮੁਕਤਿ, ਲਹਰਿ ਨ ਭਵਜਲ ਭਉ ਨ ਬਿਆਪੈ।*
*ਪਾਰਿ ਪਏ ਲੰਘਿ ਵਰੈ ਸਰਾਪੈ॥* (ਵਾਰ ੬:੧੮)

ਭਾਈ ਗੁਰਦਾਸ ਜੀ ਵਾਰ-ਵਾਰ ਦਸਦੇ ਹਨ ਕਿ ਅੰਮ੍ਰਿਤ ਵੇਲੇ ਦਾ ਉੱਠਣਾ, ਨਾਮ, ਦਾਨ ਅਤੇ ਇਸ਼ਨਾਨ ਨੂੰ ਦ੍ਰਿੜ੍ਹ ਕਰਨਾ, ਮਿੱਠਾ ਬੋਲਣਾ, ਨਿਮਰ ਵਿਵਹਾਰ ਕਰਨਾ, ਲੋੜਵੰਦਾਂ ਦੀ ਸਹਾਇਤਾ ਕਰਨੀ, ਥੋੜ੍ਹਾ ਸੌਣਾ, ਥੋੜ੍ਹਾ ਖਾਣਾ, ਘੱਟ ਬੋਲਣਾ, ਮਿਹਨਤ ਕਰਨਾ, ਧਰਮ ਦੀ ਕਿਰਤ ਕਰਨਾ, ਉੱਚੇ ਉੱਠ ਕੇ ਵੀ ਨਿਰਮਾਣ ਬਣੇ ਰਹਿਣਾ, ਸਵੇਰੇ-ਸ਼ਾਮ ਨਿਯਮ-ਪੂਰਵਕ ਸਤਿਸੰਗ ਕਰਨਾ ਅਦਿ ਸਦਗੁਣਾਂ ਨੂੰ ਗੁਰਸਿੱਖੀ ਜੀਵਨ ਦਾ ਅਭਿੰਨ ਅੰਗ ਦੱਸਿਆ ਹੈ:

*ਪਿਛਲ ਰਾਤੀਂ ਜਾਗਣਾ ਨਾਮੁ ਦਾਨੁ ਇਸਨਾਨੁ ਦਿੜਾਏ।*
*ਮਿਠਾ ਬੋਲਣੁ ਨਿਵ ਚਲਣੁ ਹਥਹੁ ਦੇ ਕੈ ਭਲਾ ਮਨਾਏ।*
*ਥੋੜਾ ਸਵਣਾ ਖਾਵਣਾ ਥੋੜਾ ਬੋਲਨੁ ਗੁਰਮਤਿ ਪਾਏ।*
*ਘਾਲਿ ਖਾਇ ਸੁਕ੍ਰਿਤੁ ਕਰੈ ਵਡਾ ਹੋਇ ਨ ਆਪੁ ਗਣਾਏ।*
*ਸਾਧਸੰਗਤਿ ਮਿਲਿ ਗਾਂਵਦੇ ਰਾਤਿ ਦਿਹੈਂ ਨਿਤ ਚਲਿ ਚਲਿ ਜਾਏ।*
(ਵਾਰ ੨੮:੧੫)

*ਨਾਮੁ ਦਾਨੁ ਇਸਨਾਨੁ ਦ੍ਰਿੜ ਸਾਧਸੰਗਤਿ ਮਿਲਿ ਅੰਮ੍ਰਿਤ ਵੇਲਾ।*
*ਮਿਠਾ ਬੋਲਣੁ ਨਿਵ ਚਲਣੁ ਹਥਹੁ ਦੇਣਾ ਸਹਿਜ ਸੁਹੇਲਾ।* (ਵਾਰ ੧੨:੧੬)

ਭਾਈ ਸਾਹਿਬ ਬਾਰ੍ਹਵੀਂ ਵਾਰ ਵਿਚ ਆਦਰਸ਼ਕ ਸਿੱਖੀ ਦੇ ਗੁਣਾਂ ਦਾ ਪ੍ਰਗਟਾਵਾ ਕਰਦਿਆਂ ਕਹਿੰਦੇ ਹਨ ਕਿ ਉਹ ਉਨ੍ਹਾਂ ਸ਼ਰਧਾਵਾਨ ਸਿੱਖਾਂ ਤੋਂ ਬਲਿਹਾਰੀ ਹਨ, ਕੁਰਬਾਨ ਜਾਂਦੇ ਹਨ, ਵਿਟਹੁ ਵਾਰੀ ਹਨ, ਘੋਲ ਘੁਮਾਈ ਹਨ, ਚਾਰ ਟੋਟੇ ਕਰਵਾਉਣ ਲਈ ਤਿਆਰ ਹਨ, ਸਦਕੇ ਹਨ, ਜਿਨ੍ਹਾਂ ਦੀ ਕਰਨੀ ਨੇ ਸਿੱਖ ਪੰਥ ਨੂੰ ਸਾਰੀਆਂ ਸਨਾਤਨੀ ਸੰਪ੍ਰਦਾਵਾਂ ਤੋਂ ਉੱਪਰ ਸੋਭਿਤ ਕੀਤਾ ਹੈ। ਬ੍ਰਹਮਾ, ਵਿਸ਼ਨੂ, ਮਹਾਦੇਵ, ਇੰਦ੍ਰ, ਨਾਰਦ, ਸਨਕਾਦਿ, ਸਾਰੇ ਰਿਸ਼ੀ, ਸਾਰੇ ਜਤੀ ਸਤੀ ਸਿਧ, ਯੋਗ ਦੇ ੧੨ ਪੰਥਾਂ ਦੇ ਸਾਧਕ ਗੁਰਮੁਖ ਜੀਵਨ ਤੋਂ ਊਣੇ ਹਨ। ਉਹ ਦੱਸਦੇ ਹਨ ਕਿ ਸਿੱਖੀ ਜੀਵਨ ਵਿਚ ਅਹੰਕਾਰ ਨੂੰ ਕੋਈ ਸਥਾਨ ਨਹੀਂ, ਇਸ ਲਈ ਸਿੱਖ ਜੀਵਨ-ਪੱਧਤੀ ਵਾਸਤੇ ਭਗਤ ਕਬੀਰ ਜੀ, ਭਗਤ ਨਾਮਦੇਵ ਜੀ, ਭਗਤ ਰਵਿਦਾਸ ਜੀ, ਭਗਤ ਸੈਣ ਜੀ, ਭਗਤ ਧੰਨਾ ਜੀ, ਭਗਤ ਸਧਨਾ ਜੀ, ਭਗਤ ਬੇਣੀ ਜੀ ਆਦਿ ਪ੍ਰੇਰਕ ਹੋ ਸਕਦੇ ਹਨ, ਕਿਉਂਕਿ ਅਖੌਤੀ ਛੋਟੀਆਂ ਸ਼੍ਰੇਣੀਆਂ

ਨਾਲ ਸੰਬੰਧਿਤ ਇਨ੍ਹਾਂ ਭਗਤਾਂ ਦੇ ਜੀਵਨ ਵਿਚ ਨਿਮਰਤਾ ਅਤੇ ਗ਼ਰੀਬੀ ਸੀ। ਸਿੱਖੀ ਗ਼ਰੀਬ ਅਤੇ ਵਿਨਮਰ ਦਾ ਪੱਖ ਪੂਰਦੀ ਹੈ, ਅਹੰਕਾਰ ਅਤੇ ਅਹੰਕਾਰੀ ਦੋਹਾਂ ਤੋਂ ਦੂਰ ਰਹਿੰਦੀ ਹੈ। ਦੇਵਤਿਆਂ, ਅਵਤਾਰਾਂ, ਰਿਸ਼ੀਆਂ, ਯੋਗੀਆਂ ਆਦਿ ਦਾ ਸਮੁੱਚਾ ਵਿਹਾਰ ਅਭਿਮਾਨ ਵਾਲਾ ਹੈ। ਭਾਈ ਗੁਰਦਾਸ ਜੀ ਕਹਿੰਦੇ ਹਨ ਕਿ ਜਿਨ੍ਹਾਂ ਸਿੱਖਾਂ ਨੇ ਦੇਵਤਿਆਂ, ਅਵਤਾਰਾਂ, ਰਿਸ਼ੀਆਂ, ਯੋਗੀਆਂ ਆਦਿ ਦੇ ਜੀਵਨ ਨਾਲੋਂ ਸ੍ਰੇਸ਼ਠ ਜੀਵਨ-ਮਿਆਰ ਸਥਾਪਿਤ ਕਰ ਦਿੱਤਾ, ਮੇਰਾ ਸਭ ਕੁਝ ਉਨ੍ਹਾਂ ਦੀ ਕਰਨੀ ਤੋਂ ਕੁਰਬਾਣ ਹੈ। ਜਿਨ੍ਹਾਂ ਸਿੱਖਾਂ ਤੋਂ ਉਹ ਵਾਰ-ਵਾਰ ਬਲਿਹਾਰ ਹਨ, ਉਹ ਗੁਰੂ-ਦਰਸ਼ਨ ਵਿਚ ਲੀਨ ਹਨ, ਸਭ ਤੋਂ ਨੀਵੇਂ ਹੋ ਕੇ ਸਤਿਸੰਗ ਕਰਦੇ ਹਨ, ਮਿੱਠਾ ਬੋਲਦੇ ਹਨ, ਗੁਰਸਿੱਖ ਨੂੰ ਪੁੱਤਰ-ਮਿੱਤਰ ਤੋਂ ਵਧੀਕ ਪਿਆਰ ਕਰਦੇ ਹਨ, ਦੂਜਿਆਂ ਨੂੰ ਗੁਰਸਿੱਖੀ ਲਈ ਪ੍ਰੇਰਦੇ ਹਨ, ਅੰਮ੍ਰਿਤ ਵੇਲੇ ਉੱਠ ਕੇ ਇਸ਼ਨਾਨ ਕਰਦੇ ਹਨ, ਨਾਮ ਜਪਦੇ ਹਨ, ਪਿਆਰ ਸਹਿਤ ਗੁਰਬਾਣੀ ਪੜ੍ਹਦੇ-ਸੁਣਦੇ ਹਨ, ਸਤਿਸੰਗੀਆਂ ਨਾਲ ਦਿਲੋਂ ਸਨੇਹ ਰੱਖਦੇ ਹਨ, ਪ੍ਰੇਮਾ-ਭਗਤੀ ਵਿਚ ਲੱਗਦੇ ਹਨ, ਹੋਰ ਰੀਤਾਂ ਤਿਆਗ ਕੇ ਗੁਰਪੁਰਬ ਕਰਦੇ ਹਨ, ਤਾਣ ਰੱਖਦਿਆਂ ਨਿਤਾਣੇ ਰਹਿੰਦੇ ਹਨ, ਸਨਮਾਨ ਹਾਸਲ ਕਰ ਕੇ ਅਭਿਮਾਨ-ਮੁਕਤ ਹੁੰਦੇ ਹਨ, ਸਿਆਣੇ ਹੋ ਕੇ ਵੀ ਅਣਜਾਣ ਸਦਵਾਉਂਦੇ ਹਨ, ਰਜ਼ਾ ਵਿਚ ਰਹਿੰਦੇ ਹਨ, ਸੰਸਾਰ ਨੂੰ ਨਸ਼ਵਰ ਜਾਣਦੇ ਹਨ, ਪਰ-ਨਾਰੀ ਦਾ ਸੰਗ ਨਹੀਂ ਕਰਦੇ, ਪਰਾਏ ਧਨ ਨੂੰ ਹੱਥ ਨਹੀਂ ਲਾਉਂਦੇ, ਪਰਾਈ ਨਿੰਦਾ ਤੋਂ ਦੂਰ ਰਹਿੰਦੇ ਹਨ, ਘੱਟ ਖਾਂਦੇ ਅਤੇ ਘੱਟ ਸੌਂਦੇ ਹਨ, ਗੁਰੂ ਨੂੰ ਪਰਮੇਸ਼ਰ ਤੁਲ ਜਾਣਦੇ ਹਨ, ਦ੍ਵੈਤ-ਭਾਵ ਤੋਂ ਮੁਕਤ ਹੁੰਦੇ ਹਨ, ਬੁਰੇ ਨੂੰ ਭਲਾ ਜਾਣਦੇ ਹਨ, ਕਿਸੇ ਨੂੰ ਬੁਰਾ ਨਹੀਂ ਆਖਦੇ, ਆਪ ਨੂੰ ਠਗਾਉਂਦੇ ਹਨ, ਪਰਉਪਕਾਰ ਨੂੰ ਹੀ ਸੁਖ ਜਾਣਦੇ ਹਨ, ਮਾਇਆ ਵਿਚ ਉਦਾਸ ਰਹਿੰਦੇ ਹਨ, ਮਨ ਦੀ ਭਟਕਣਾ ਰੋਕ ਲੈਂਦੇ ਹਨ, ਆਸਾ ਵਿਚ ਨਿਰਾਸ਼ ਰਹਿੰਦੇ ਹਨ। ਨਿਸ਼ਚਿਤ ਹੀ ਇਹ ਸਾਰੇ ਸਦਗੁਣ ਕਿਸੇ ਪਰਿਪੂਰਨ ਦਿਵਯ-ਪੁਰਖ਼ ਵਿਚ ਹੀ ਹੋ ਸਕਦੇ ਹਨ। ਅਜਿਹੇ ਮਨੁੱਖ ਦਾ ਨਿਰਮਾਨ ਕਰਨਾ "ਜਿਨਿ ਮਾਣਸ ਤੇ ਦੇਵਤੇ ਕੀਏ" ਨੂੰ ਸਾਕਾਰ ਕਰਨਾ ਹੈ। ਭਾਈ ਗੁਰਦਾਸ ਜੀ ਤਾਂ ਇਸ ਧਾਰਨਾ ਦੇ ਸਮਰਥਕ ਹਨ ਕਿ ਹਕੀਕਤ ਵਿਚ ਸਿੱਖ ਦਾ ਇਹ ਵਿਵਹਾਰ ਸਨਾਤਨੀ ਤ੍ਰਿਦੇਵ ਅਤੇ ਅਵਤਾਰਾਂ ਦੇ ਵਿਵਹਾਰ ਤੋਂ ਵੀ ਕਿਤੇ ਉੱਪਰ ਸੀ:

*ਹਉ ਤਿਸੁ ਘੋਲਿ ਘੁਮਾਇਆ ਗੁਰਮਤਿ ਰਿਦੈ ਗਰੀਬੀ ਆਵੈ।*
*ਹਉ ਤਿਸੁ ਘੋਲਿ ਘੁਮਾਇਆ ਪਰ ਨਾਰੀ ਦੇ ਨੇੜਿ ਨ ਜਾਵੈ।*
*ਹਉ ਤਿਸੁ ਘੋਲਿ ਘੁਮਾਇਆ ਪਰ ਦਰਬੈ ਨੋ ਹਥੁ ਨ ਲਾਵੈ।*
*ਹਉ ਤਿਸੁ ਘੋਲਿ ਘੁਮਾਇਆ ਸਤਿਗੁਰ ਦਾ ਉਪਦੇਸੁ ਕਮਾਵੈ।*
*ਹਉ ਤਿਸੁ ਘੋਲਿ ਘੁਮਾਇਆ ਥੋੜਾ ਸਵੈ ਥੋੜੋ ਹੀ ਖਾਵੈ।*
*ਗੁਰਮੁਖਿ ਸੋਈ ਸਹਜਿ ਸਮਾਵੈ॥੪॥* (ਵਾਰ ੧੨:੪)

**ਜਥੇਬੰਦੀ ਦਾ ਮਹੱਤਵ :** ਇਕ ਮਹਾਨਤਮ ਸਿੱਖ ਵਿਦਵਾਨ ਹੋਣ ਦੇ ਨਾਲ-ਨਾਲ ਭਾਈ ਗੁਰਦਾਸ ਜੀ ਇਕ ਮਹਾਨ ਸਿੱਖ ਪ੍ਰਚਾਰਕ ਵੀ ਸਨ, ਜੋ ਜਥੇਬੰਦੀ ਦੀ ਮਜ਼ਬੂਤੀ ਵਾਸਤੇ ਪ੍ਰਚਾਰਕ ਦੌਰਿਆਂ ਉੱਤੇ ਵੀ ਜਾਂਦੇ ਰਹੇ ਸਨ। ਪ੍ਰਿਥੀ ਚੰਦ ਦੀਆਂ ਨਾਪਾਕ ਸਾਜ਼ਿਸ਼ਾਂ ਨੇ ਜਦੋਂ ਸਿੱਖ ਪੰਥ ਵਿਚ ਵੱਡੇ ਵਿਭਾਜਨ ਦੀ ਸਥਿਤੀ ਉਤਪੰਨ ਕਰ ਦਿੱਤੀ ਸੀ, ਜਾਂ ਸ੍ਰੀ ਗੁਰੂ

ਹਰਿਗੋਬਿੰਦ ਸਾਹਿਬ ਦੇ ਸ਼ਸਤਰਧਾਰੀ ਵਿਹਾਰ ਸੰਬੰਧੀ ਜਦੋਂ ਵਿਰੋਧੀਆਂ ਨੇ ਆਮ ਸੰਗਤ ਨੂੰ ਗੁਮਰਾਹ ਕਰਨ ਦਾ ਯਤਨ ਕੀਤਾ ਸੀ, ਤਾਂ ਭਰਮ ਦੀ ਸਥਿਤੀ ਵਿੱਚੋਂ ਸਿੱਖ ਪੰਥ ਨੂੰ ਬਾਹਰ ਕੱਢਣ ਵਿਚ ਭਾਈ ਸਾਹਿਬ ਦਾ ਬਹੁਤ ਅਹਿਮ ਯੋਗਦਾਨ ਸੀ। ਉਨ੍ਹਾਂ ਦੀਆਂ ਵਾਰਾਂ ਕੇਵਲ ਗੁਰਮਤਿ ਦੀ ਵਿਆਖਿਆ ਨਹੀਂ, ਬਲਕਿ ਗੁਰਮਤਿ ਦੇ ਧਾਰਨੀ ਸਿੱਖਾਂ ਨੂੰ ਮਜ਼ਬੂਤ ਜਥੇਬੰਦੀ ਵਿਚ ਪਰਿਵਰਤਿਤ ਕਰਨ ਵਾਲੀਆਂ ਵਿਲੱਖਣ ਸਾਹਿਤਿਕ ਕ੍ਰਿਤੀਆਂ ਹਨ। ਉਹ ਸਿਖ ਦੀ ਕਰਨੀ ਦਾ ਮੂਲ-ਆਧਾਰ ਸਾਧਸੰਗਤਿ ਨੂੰ ਜਾਣਦੇ ਹਨ ਅਤੇ ਬਿਨਾ ਸੰਗਤਿ ਕਿਸੇ ਖ਼ਾਲਿਸ ਵਿਅਕਤਿਤਵ ਦੀ ਸਿਰਜਣਾ ਨੂੰ ਅਸੰਭਵ ਦੱਸਦੇ ਹਨ। 'ਮਨ ਮੇਲੀ ਕਰ ਮੇਲ ਮਿਲੰਦੇ' ਦੇ ਭਾਵ ਨੂੰ ਸਿੱਖਾਂ ਦੇ ਹਿਰਦੇ ਵਿਚ ਧੁਰ-ਅੰਦਰ ਤੀਕ ਸੰਚਾਰਿਤ ਕਰਨਾ ਉਨ੍ਹਾਂ ਦਾ ਵਿਸ਼ੇਸ਼ ਉਦੇਸ਼ ਸੀ। ਜਿਸ 'ਭਾਉ ਭਗਤਿ' ਦੀ ਗੱਲ ਉਹ ਵਾਰ-ਵਾਰ ਕਰਦੇ ਹਨ, ਉਸ ਦਾ ਆਧਾਰ ਕੇਵਲ ਪ੍ਰਭੂ-ਪਿਆਰ ਨਹੀਂ, ਬਲਕਿ ਪ੍ਰਭੂ ਦੀ ਪ੍ਰੀਤ ਤਕ ਪੁੱਜਣ ਵਾਸਤੇ ਸਹਿਧਰਮੀ ਭਾਈਆਂ ਨਾਲ ਦਿਲੀ ਪ੍ਰੀਤ ਵੀ ਹੈ, ਕਿਉਂਕਿ ਜੀਵ ਦਿਵਯਤਾ ਤੋਂ ਸਤਿਸੰਗ ਵੱਲ ਨਹੀਂ, ਬਲਕਿ ਸਤਿਸੰਗ ਤੋਂ ਦਿਵਯਤਾ ਵੱਲ ਜਾਂਦਾ ਹੈ। ਭਾਈ ਗੁਰਦਾਸ ਜੀ ਦੀਆਂ ਵਾਰਾਂ ਵਿਚ ਸਿੱਖ ਜੀਵਨ ਦਾ ਨਿਸ਼ਾਨਾ ਗੁਰਸਿੱਖਾਂ ਅਤੇ ਗੁਰਸਿੱਖੀ ਦੀ ਸੇਵਾ ਹੈ। ਗੁਰਸਿੱਖਾਂ ਦੀ ਸੇਵਾ ਹੀ ਗੁਰੂ ਦੀ ਸੇਵਾ ਹੈ। ਉਹ ਸਿੱਖ ਜਥੇਬੰਦੀ ਨੂੰ ਉਨ੍ਹਾਂ ਉਚਾਈਆਂ 'ਤੇ ਵੇਖਣਾ ਚਾਹੁੰਦੇ ਸਨ, ਜਿੱਥੇ ਇਕ ਆਦਰਸ਼ਕ ਸਿੱਖ ਕਿਸੇ ਪ੍ਰਾਪਤੀ ਦੀ ਆਸ ਤੋਂ ਮੁਕਤ ਹੋ ਕੇ ਆਪਣਾ ਸਭ ਕੁਝ ਗੁਰਸਿੱਖਾਂ ਦੀ ਸੇਵਾ ਵਿਚ ਲਗਾ ਦੇਵੇ। ਉਹ ਆਪਣੀ ਵਰਤੋਂ ਤੋਂ ਵਾਧੂ ਵਸਤਾਂ ਗੁਰ-ਭਾਈਆਂ ਦੀ ਭੇਟ ਨਾ ਕਰੇ, ਬਲਕਿ ਗੁਰਸਿੱਖਾਂ ਦੀ ਸੇਵਾ ਕਰਦਿਆਂ ਜੋ ਬਚ ਜਾਵੇ ਉਸ ਨਾਲ ਆਪਣਾ ਜੀਵਨ ਯਾਪਨ ਕਰੇ:

*ਗੁਰਸਿਖਾਂ ਨੋ ਦੇਇ ਪਿਛੋਂ ਬਚਿਆ ਆਪ ਖਵੰਦਾ।* (ਵਾਰ ੪੦:੧੧)

ਭਾਈ ਸਾਹਿਬ ਕਹਿੰਦੇ ਹਨ, ਗੁਰਸਿੱਖਾਂ ਦਾ ਮੇਲ ਗੁਰਸਿੱਖਾਂ ਨਾਲ ਹੀ ਹੈ। ਉਹ ਇਕੱਠੇ ਹੋ ਕੇ ਪਿਆਰ ਨਾਲ ਗੁਰਪੁਰਬ ਮਨਾਉਂਦੇ ਹਨ। ਇਕ ਸਿੱਖ ਵਾਸਤੇ ਗੁਰਸਿੱਖ ਹੀ ਦੇਵੀ-ਦੇਵ ਅਤੇ ਵੱਡੇ-ਵਡੇਰੇ ਹਨ। ਗੁਰਸਿੱਖ ਹੀ ਮਾਤਾ-ਪਿਤਾ, (ਭੈਣ) ਭਰਾ ਹਨ, ਬਲਕਿ ਸਾਰਾ ਪਰਵਾਰ ਹੀ ਗੁਰਸਿੱਖ ਹਨ। ਉਨ੍ਹਾਂ ਲਈ ਕਿਰਸਾਨੀ, ਵਣਜ-ਵਾਪਾਰ ਅਤੇ ਲਾਭ ਗੁਰਸਿੱਖਾਂ ਦਾ ਦਰਸ਼ਨ ਹੀ ਹੈ। ਉਨ੍ਹਾਂ ਨੂੰ ਗੁਰਸਿੱਖਾਂ ਦੇ ਘਰ ਜਨਮੇ ਬੱਚੇ ਹੰਸਾਂ ਦੀ ਵੰਸ਼ ਭਾਵ ਸਰਬ-ਸ੍ਰੇਸ਼ਠ ਲਗਦੇ ਹਨ:

*ਗੁਰਸਿਖਾਂ ਗੁਰਸਿਖ ਮੇਲਿ ਮੇਲਾਇਆ।*<br>
*ਭਾਇ ਭਗਤ ਗੁਰਪੁਰਬ ਕਰੈ ਕਰਾਇਆ।*<br>
*ਗੁਰਸਿਖ ਦੇਵੀ ਦੇਵ ਜਠੇਰੇ ਭਾਇਆ।*<br>
*ਗੁਰਸਿਖ ਮਾਂ ਪਿਉ ਵੀਰ ਕੁਟੰਬ ਸਬਾਇਆ।*<br>
*ਗੁਰਸਿਖ ਖੇਤੀ ਵਣਜੁ ਲਾਹਾ ਪਾਇਆ।*<br>
*ਹੰਸ ਵੰਸ ਗੁਰਸਿਖ ਗੁਰਸਿਖ ਜਾਇਆ* (ਵਾਰ ੨੦:੭)

**ਚਲਦਾ...**

*ਨਵੰਬਰ, ੨੦੧੪ ਦਾ ਬਾਕੀ:*

# ਬਿਹਾਰ ਦੇ ਸੋਢ-ਵੰਸ਼ੀ ਖਾਲਸਾ-ਸਾਡੀ ਅਣਜਾਣੀ ਵਿਰਾਸਤ

*-ਸ. ਜਗਮੋਹਨ ਸਿੰਘ**

## ਕੁਝ ਅਹਿਮ ਪਿੰਡਾਂ ਬਾਰੇ ਜਾਣਕਾਰੀ

ਲਕਸ਼ਮੀਪੁਰ ਦਾ ਸਰਦਾਰ ਨਗਰ ਸਿੱਖਾਂ ਦਾ ਸਭ ਤੋਂ ਵੱਡਾ ਵੱਸੋਂ ਵਾਲਾ ਅਤੇ ਖਾਸ ਟਿਕਾਣਾ ਹੈ, ਜਿੱਥੇ ਤਿੰਨ ਸੌ ਤੋਂ ਵੱਧ ਪਰਵਾਰ ਰਹਿੰਦੇ ਹਨ। ਇਹ ਕੜ੍ਹਾਹਗੋਲਾ ਰੇਲਵੇ ਸਟੇਸ਼ਨ ਦੇ ਉੱਤਰ ਵਿਚ ਹੈ ਅਤੇ ਰਾਸ਼ਟਰੀ ਰਾਜ ਮਾਰਗ ਨੰਬਰ ੩੧ ਨਾਲ ਲੱਗਦਾ ਹੈ। ਸ੍ਰੀ ਗੁਰੂ ਤੇਗ ਬਹਾਦਰ ਜੀ ਦੀ ਯਾਦ ਵਿਚ ਲਕਸ਼ਮੀਪੁਰ ਵਿਖੇ ਇਕ ਗੁਰਦੁਆਰਾ ਸਾਹਿਬ ਹੈ ਜਿਸ ਦਾ ਨਾਮ ਇਤਿਹਾਸਿਕ ਗੁਰਦੁਆਰਾ ਸ੍ਰੀ ਗੁਰੂ ਤੇਗ ਬਹਾਦਰ ਜੀ ਹੈ। ਇੱਥੇ ਹਰ ਸਾਲ ਸ੍ਰੀ ਗੁਰੂ ਤੇਗ ਬਹਾਦਰ ਜੀ ਨੂੰ ਯਾਦ ਕਰਦੇ ਹੋਏ ਤਿੰਨ ਦਿਨਾਂ ਲਈ ਸਿੱਖਾਂ ਦਾ ਮਹਾਨ ਇਕੱਠ ਹੁੰਦਾ ਹੈ। ਇੱਥੋਂ ਦੇ ਜਿਹੜੇ ਸਿੱਖ ਬਾਹਰ ਵੱਸੇ ਹਨ, ਇਸ ਸਮੇਂ ਇਸ ਖੇਤਰ ਵਿਚ ਜ਼ਰੂਰ ਆਉਂਦੇ ਹਨ। ਇਵੇਂ ਹੀ ਜਿਵੇਂ ਬਿਹਾਰ ਦੇ ਪਰਵਾਸੀ ਹਿੰਦੂ "ਛੱਠ ਪੂਜਾ" ਮਨਾਉਣ ਲਈ ਅਤੇ ਮੁਸਲਮਾਨ "ਈਦ" ਵੇਲੇ ਆਉਂਦੇ ਹਨ। ਇਸ ਦੇ ਖਾਸ ਦੋ ਕਾਰਨ ਹਨ, ਇਕ ਤਾਂ ਧਾਰਮਿਕ ਕਾਰਨ ਹੈ ਅਤੇ ਦੂਜਾ ਸਮਾਜਿਕ ਅਤੇ ਜ਼ਰੂਰੀ ਕਾਰਨ ਹੈ ਕਿ ਇਨ੍ਹਾਂ ਦਾ ਇਕ ਦੂਜੇ ਦੀ ਭਾਈਚਾਰਕ ਸਾਂਝ ਵਿਚ ਵਾਧਾ ਹੁੰਦਾ ਹੈ। ਇੱਥੇ ਕਿਹਾ ਜਾਂਦਾ ਹੈ ਕਿ ਹੁਕਮਨਾਮਿਆਂ ਰਾਹੀਂ ਸੰਗਤ ਦਾ ਸਿੱਧਾ ਮੇਲ ਜਾਂ ਰਿਸ਼ਤਾ ਦਸਮ ਪਿਤਾ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨਾਲ ਸੀ। ਅੱਜ ਵੀ ਇਤਿਹਾਸਿਕ ਦਸਤਾਵੇਜ਼ ਰਾਹੀਂ ਇਸ ਗੱਲ ਦੀ ਗਵਾਹੀ ਮਿਲਦੀ ਹੈ। ੧੭੦੧ ਈ: ਵਿਚ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਮਾਛਿਆਣਾ ਦੀ ਸੰਗਤ ਦੇ ਨਾਮ ਹੁਕਮਨਾਮਾ ਭੇਜਿਆ ਸੀ। ਇਸ ਥਾਂ ਦੇ ਬਾਰੇ ਹਾਲੇ ਵੀ ਸਾਡੇ ਦਿਲ ਵਿਚ ਗੁੰਝਲ ਹੈ। ਮੇਰੀ ਖੋਜ ਮੁਤਾਬਕ ਆਂਢ-ਗੁਆਂਢ 'ਚ ਇਸ ਨਾਮ ਦਾ ਕੋਈ ਸਥਾਨ ਨਹੀਂ ਹੈ। ਇਵੇਂ ਲਗਦਾ ਹੈ ਕਿ ਮਛਿਆਣਾ ਅਤੇ ਮਾਛੀਵਾੜਾ ਦੋਵੇਂ ਇੱਕੋ ਹੀ ਹਨ। ਅਜਿਹੇ ਜਿਹੜੇ ਹੁਕਮਨਾਮੇ ਮਾਛਿਆਣਾ ਦੀ ਸੰਗਤ ਨੂੰ ਸੰਬੋਧਿਤ ਸਨ ਅੱਜ ਵੀ ਵੇਖੇ ਜਾ ਸਕਦੇ ਹਨ। ਇਹ ਅਨੁਮਾਨ ਲਗਾਇਆ ਜਾ ਸਕਦਾ ਹੈ ਕਿ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਸ੍ਰੀ ਅਨੰਦਪੁਰ ਸਾਹਿਬ ਦੇ ਸਮੇਂ ਤੋਂ ਬਾਅਦ ਦੇ ਸਿੱਖਾਂ ਦੇ ਅਨਿਸ਼ਚਿਤਤਾ ਦੇ ਸਮੇਂ ਵੇਲੇ ਮਾਛੀਵਾੜੇ ਦੇ ਕੁਝ ਸਿੱਖ ਜਿਨ੍ਹਾਂ ਦਾ ਸੰਬੰਧ ਕੰਤਨਗਰ ਨਾਲ ਹੋ ਸਕਦਾ ਹੈ, ਇਹ ਹੁਕਮਨਾਮੇ ਲਿਆਏ ਹੋਣ। ਇਹ ਧਾਰਮਿਕ ਸੰਦੇਸ਼ ਇਸ ਤਰ੍ਹਾਂ ਹੈ "ਸ਼ਸਤਰਧਾਰੀ ਬਣਨ ਲਈ ਗੁਰੂ ਦਰਬਾਰ ਵਿਚ ੮੦ ਤੋਲੇ ਸੋਨਾ ਅਤੇ ਹਥਿਆਰ ਲੈ ਕੇ ਆਉ, ਮਸੰਦਾਂ ਨਾਲ ਕੋਈ ਸੰਬੰਧ ਨਾ ਰੱਖਣਾ"। ਆਦਿ ਲਕਸ਼ਮੀਪੁਰ ਦੇ

*GENERAL SECRETARY/INCHARGE-SIKH MISSION KOLKATA (POORVI BHARAT) M. 09831059675

ਗੁਰਦੁਆਰਾ ਸਾਹਿਬ ਵਿਚ ਵੀ ਕਈ ਦਸਤਾਵੇਜ਼ ਸਾਂਭ ਕੇ ਰੱਖੇ ਗਏ ਹਨ। ਇਨ੍ਹਾਂ ਵਿਚ ੧੮੬੧ ਅਤੇ ੧੬੬੯ ਵਿਚ ਸ੍ਰੀ ਪਟਨਾ ਸਾਹਿਬ ਅਤੇ ਸ੍ਰੀ ਅੰਮ੍ਰਿਤਸਰ ਸਾਹਿਬ ਤੋਂ ਜਾਰੀ ਕੀਤੇ ਹੁਕਮਨਾਮੇ ਹਨ, ਜੋ ਕਿ ਕੰਤਨਗਰ, ਮਹੇਸ਼ਵਾ, ਸਾਦਲਪੁਰ, ਭਵਾਨੀਪੁਰ, ਚਿਤੌਰੀਆ, ਬਹਰਥਾਲ ਅਤੇ ਪੂਰਨੀਆ (ਲਕਸ਼ਮੀਪੁਰ ਨਾਲ ਲੱਗਦੇ ਪਿੰਡ) ਦੀ ਸੰਗਤ ਨੂੰ ਤਖਤ ਸ੍ਰੀ ਪਟਨਾ ਸਾਹਿਬ ਦੀ ਸੇਵਾ ਵਿਚ ਦਿਲ ਖੋਲ੍ਹ ਕੇ ਹਿੱਸਾ ਪਾਉਣ ਲਈ ਕਿਹਾ ਗਿਆ ਹੈ। ਇੱਕ ਹੁਕਮਨਾਮਾ ਬਿਨਾਂ ਤਾਰੀਖ਼ ਅਤੇ ਸਾਲ ਦੇ ਕੰਤਨਗਰ ਭਵਾਨੀਪੁਰ ਦੀ ਸੰਗਤ ਅਤੇ ਪੂਰਨੀਆ ਦੇ ਗੰਗਾ ਪ੍ਰਸਾਦ ਪਾਸ ਭੇਜਿਆ ਗਿਆ ਸੀ। ਸਿੱਖਾਂ ਨੂੰ ਸਿੰਘ ਸਭਾ ਬਣਾਉਣ ਦਾ ਵਧਾਈ-ਪੱਤਰ ਅਤੇ ਸ੍ਰੀ ਅੰਮ੍ਰਿਤਸਰ ਸਾਹਿਬ ਆਉਣ ਦਾ ਸੱਦਾ-ਪੱਤਰ ਵੀ ਏਥੇ ਹਨ। ਇਕ ਪੁਰਾਤਨ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬੀੜ ਵੀ ਹੈ। ਇਸ ਉੱਤੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਦਸਤਖਤ ਵੀ ਹਨ ਅਤੇ ਇਨ੍ਹਾਂ ਦੀ ਜਿਲਦ ਕਰਨ ਲਈ ਪਟਨਾ ਸਾਹਿਬ ਲਿਆਂਦਾ ਗਿਆ ਸੀ ਇਹ ਕਿਹਾ ਜਾਂਦਾ ਹੈ ਕਿ ਪਟਨਾ ਸਾਹਿਬ ਵਿਖੇ ਭਾਈ ਮੁਕੰਦ ਸਿੰਘ ਨੇ ਲਕਸ਼ਮੀਪੁਰ ਦੀ ਸੰਗਤ ਨੂੰ ਇਤਿਹਾਸਿਕ ਬੀੜ ਸ੍ਰੀ ਹਰਿਮੰਦਰ ਸਾਹਿਬ ਸੁਸ਼ੋਭਿਤ ਕਰਨ ਲਈ ਮਨਾਇਆ ਤਾਂ ਕਿ ਦੁਨੀਆ ਭਰ ਦੀ ਸੰਗਤ ਇਸ ਪਵਿੱਤਰ ਬੀੜ ਦੇ ਸ਼ਰਧਾ-ਪੂਰਵਕ ਦਰਸ਼ਨ ਕਰ ਸਕਣ।

**ਲਕਸ਼ਮੀਪੁਰ ਦੇ ਗੁਰਦੁਆਰਿਆਂ ਬਾਰੇ ਹੋਰ ਜਾਣਕਾਰੀ:** ਬਹੁਤ ਦੂਰ ਤੋਂ ਲਕਸ਼ਮੀਪੁਰ ਗੁਰਦੁਆਰੇ ਦੇ ਸਾਹਮਣੇ ਲੱਗਾ ਅੱਸੀ ਫੁੱਟ ਉੱਚਾ ਨਿਸ਼ਾਨ ਸਾਹਿਬ ਦਿੱਸ ਪੈਂਦਾ ਹੈ। ਸੰਗਤਾਂ ਦੀ ਮਦਦ ਨਾਲ ਕੁਝ ਕਮਰਿਆਂ ਦੀ ਇਕ ਇਮਾਰਤ ਉਸਾਰੀ ਗਈ ਹੈ, ਜਿਸ ਵਿਚ ਬਾਹਰੋਂ ਆਉਣ ਵਾਲੀਆਂ ਸੰਗਤਾਂ ਦੇ ਰਹਿਣ ਲਈ ਰਿਹਾਇਸ਼ ਦਾ ਪ੍ਰਬੰਧ ਕੀਤਾ ਗਿਆ ਹੈ। ਗੁਰਦੁਆਰਾ ਕਮੇਟੀ ਵੱਲੋਂ I.C.S.E ਬੋਰਡ ਦਾ ਅੰਗਰੇਜ਼ੀ ਮਾਧਿਅਮ ਸਕੂਲ, ਪੰਜਵੀਂ ਕਲਾਸ ਤਕ ਚਲਾਇਆ ਜਾ ਰਿਹਾ ਹੈ। ਇੱਥੇ ਪੁਰਾਣੇ ਸਮੇਂ ਦੇ ਹਥਿਆਰ, ਹੱਥ-ਲਿਖਤ ਸ੍ਰੀ ਗੁਰੂ ਗ੍ਰੰਥ ਸਾਹਿਬ ਅਤੇ ਦਸਮ ਗ੍ਰੰਥ ਵੀ ਹਨ। ਇਹ ਕਿਹਾ ਜਾਂਦਾ ਹੈ ਕਿ ੧੮੨੬ ਈ: ਵਿਚ ਆਏ ਤਬਾਹਕੁੰਨ ਹੜ੍ਹ ਵਿਚ ਕਿਸ਼ਤੀ ਸਮੇਤ ਇਹ ਗ੍ਰੰਥ ਨਦੀ ਵਿਚ ਗੁਆਚ ਗਏ ਸਨ। ਛੇ ਮਹੀਨੇ ਦੀ ਖੋਜ ਬਾਅਦ ਜਦੋਂ ਪਾਣੀ ਉਤਰਿਆ ਤਾਂ ਇਹ ਮਿਲ ਗਏ, ਪਰ ਇਨ੍ਹਾਂ ਦਾ ਕਾਫੀ ਨੁਕਸਾਨ ਹੋ ਚੁੱਕਾ ਸੀ।ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਕੁਝ ਹਿੱਸਾ ਇਤਿਹਾਸਿਕ ਗੁਰਦੁਆਰਾ ਸ੍ਰੀ ਗੁਰੂ ਤੇਗ ਬਹਾਦਰ ਜੀ ਲਕਸ਼ਮੀਪੁਰ ਵਿਖੇ ਲੈਮੀਨੇਸ਼ਨ ਕਰਵਾ ਕੇ ਬੜੀ ਸ਼ਰਧਾ ਨਾਲ ਸੰਭਾਲ ਕੇ ਸੁਰੱਖਿਅਤ ਰੱਖੇ ਹਨ। ਇਹ ਕੁਝ ਖਾਸ ਕਿਸਮ ਦੀ ਸਿਆਹੀ ਨਾਲ ਲਿਖੇ ਗਏ ਹਨ। ਇਹ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੧੭੩੬ ਈ: ਵਿਚ ਲਿਖਿਆ ਗਿਆ ਹੈ। ਇਹ ਵੀ ਕਿਹਾ ਜਾਂਦਾ ਹੈ ਕਿ ਲਕਸ਼ਮੀਪੁਰ ਦੇ ਗੁਰਦੁਆਰਾ ਸਾਹਿਬ ਦੀ ਸਥਾਪਨਾ ਵੇਲੇ ਕੰਤਨਗਰ ਤੋਂ ਪੰਜ ਗੱਡਿਆਂ ਵਿਚ ਮਿੱਟੀ ਲੱਦ ਕੇ ਲਿਆਂਦੀ ਗਈ ਸੀ ਅਤੇ ਗੁਰਦੁਆਰਾ ਸਾਹਿਬ ਦੀ ਨੀਂਹ ਦੇ ਵਿਚ ਇਹ ਮਿੱਟੀ ਪਾਈ ਗਈ।

**ਪਛਾਣ ਸੰਕਟ ਅਤੇ ਹੱਲ:** ਗੁਰਦੁਆਰਾ ਲਕਸ਼ਮੀਪੁਰ ਵਿਖੇ ਅਸਲੀ

ਇਕਰਾਰਨਾਮਾ ਹੈ, ਜਿਸ ਉੱਤੇ ਵੈਸਾਖ ਵਦੀ ੩, ੧੨੬੨, (ਈਸਵੀ ਮੁਤਾਬਕ ੫ ਅਪ੍ਰੈਲ, ੧੯੫੫) ਤਾਰੀਖ਼ ਦਿੱਤੀ ਗਈ ਹੈ। ਇਹ ਦਸਤਾਵੇਜ਼ ਸਥਾਨਕ ਸਿੱਖ ਅਤੇ ਦੂਜੇ ਭਾਈਚਾਰੇ ਵਿਚ ਦਰਭੰਗਾ ਰਾਜੇ ਦੀ ਕਚਿਹਰੀ ਵਿਚ ਲਿਖਿਆ ਗਿਆ ਸੀ। ਸਿੱਖਾਂ ਦੇ ਇੱਥੇ ਵੱਸਣ ਮਗਰੋਂ ਇੱਥੋਂ ਦੇ ਬ੍ਰਾਹਮਣਾਂ ਨੇ ਉਨ੍ਹਾਂ ਦੀ ਪਛਾਣ ਉੱਤੇ ਪ੍ਰਸ਼ਨ ਕੀਤਾ। ਜਿਵੇਂ-ਜਿਵੇਂ ਸਿੱਖਾਂ ਨੇ ਤਰੱਕੀ ਕੀਤੀ ਅਤੇ ਅਮੀਰ ਬਣੇ ਉਨ੍ਹਾਂ ਨੇ ਸਮਾਜਿਕ ਦਰਜੇ ਨੂੰ ਵਧਾਉਣ ਦੀ ਕੋਸ਼ਿਸ਼ ਕੀਤੀ। ਹਾਂਲਾਕਿ ਉਨ੍ਹਾਂ ਦੀ ਅਬਾਦੀ ਘੱਟ ਸੀ, ਉਨ੍ਹਾਂ ਨੇ ਆਪਣੀ ਹੋਂਦ ਦੀ ਕਾਇਮੀ ਲਈ ਸਮਾਜ ਭਲਾਈ ਕੰਮ ਕੀਤੇ, ਜੋਕਿ ਲੋਕ-ਹਿੱਤ ਵਾਲੇ ਸਨ। ਜਿਵੇਂ ਕਿ ਛੋਟੇ-ਵੱਡੇ ਛੱਪੜ ਅਤੇ ਖੂਹ ਪੁਟਾਉਣੇ। ਆਮ ਤੌਰ ’ਤੇ ਇਹੋ ਜਿਹੇ ਕੰਮ ਆਪਣੇ ਨਾਮ ਅਤੇ ਪ੍ਰਸਿੱਧੀ ਲਈ ਉਹ ਲੋਕ ਕਰਦੇ ਸਨ, ਜਿਹੜੇ ਸਥਾਨਕ ਸਮਾਜ ਵਿਚ ਅਮੀਰ ਹੋ ਗਏ ਸਨ। ਅਜਿਹੇ ਕੰਮਾਂ ਦੀ ਸਮਜਿਕ ਅਤੇ ਧਾਰਮਿਕ ਮਾਨਤਾ ਲਈ ਆਮ ਬ੍ਰਾਹਮਣਾਂ ਤੋਂ ਭੂਮੀ ਪੂਜਨ ਕਰਵਾਇਆ ਜਾਂਦਾ ਸੀ, ਪਰ ਜਿੱਥੇ ਸਿੱਖਾਂ ਦਾ ਸਵਾਲ ਸੀ, ਉਨ੍ਹਾਂ ਦੀ ਪਛਾਣ ਨਾ ਜਾਣਨ ਕਰਕੇ ਪੰਡਤ ਇਨ੍ਹਾਂ ਨਾਲ ਜੁੜੇ ਨਹੀਂ ਸਨ। ਉਹ ਉਨ੍ਹਾਂ ਨੂੰ ਭੁਲੇਖੇ ਨਾਲ ਮੁਸਲਮਾਨ ਜਾਂ ਹੋਰ ਜਾਤ ਦੇ ਸਮਝਦੇ ਸਨ। ਇੱਥੋਂ ਦੇ ਸਿੱਖ ਸਨਾਤਨੀ ਪਰੰਪਰਾਵਾਂ ’ਤੇ ਭਰੋਸਾ ਨਹੀਂ ਸਨ ਕਰਦੇ, ਇਸ ਲਈ ਆਮ ਲੋਕਾਂ ਵਿਚ ਗਲਤਫਹਿਮੀ ਪੈਦਾ ਹੋ ਗਈ। ਉੱਥੋਂ ਦੇ ਰਹਿੰਦੇ ਸਿੱਖਾਂ ਦੇ ਪੰਜ ਮੈਂਬਰੀ ਪ੍ਰਤੀਨਿਧੀ ਦਰਭੰਗਾ ਦੇ ਮਹਾਰਾਜਾ ਦੇ ਮਹਿਲ ਵਿਚ ਉਨ੍ਹਾਂ ਨੂੰ ਮਿਲਣ ਗਏ, ਮਹਾਰਾਜਾ ਸਿੱਖਾਂ ਅਤੇ ਨਾਨਕਪੰਥੀਆਂ ਦੀਆਂ ਰਿਵਾਇਤਾਂ ਬਾਰੇ ਚੰਗੀ ਤਰ੍ਹਾਂ ਜਾਣੂ ਸਨ। ਉਨ੍ਹਾਂ ਨੇ ਸਿੱਖਾਂ ਨੂੰ ਸੁਝਾਅ ਦਿੱਤਾ ਕਿ ਉਹ ਇੱਥੋਂ ਦੇ ਰਹਿੰਦੇ ਲੋਕਾਂ ਦੇ ਸੱਭਿਆਚਾਰ ਨਾਲ ਥੋੜਾ ਬਹੁਤ ਜੁੜਨ ਤਾਂ ਕਿ ਉਹ ਸਿੱਖਾਂ ਨੂੰ ਬਾਹਰ ਵਾਲੇ ਨਾ ਸਮਝਣ। ਸਿੱਖਾਂ ਅਤੇ ਉੱਥੋਂ ਦੇ ਰਹਿਣ ਵਾਲੇ ਲੋਕਾਂ ਨਾਲ ਮਹਾਰਾਜਾ ਨੇ ਗੱਲਬਾਤ ਰਾਹੀਂ ਇਕ ਸਮਝੌਤਾ ਕਰਵਾਇਆ। ਇਸ ਦੀ ਰਜਿਸਟਰੀ ਕਾਪੀ ਅੱਜ ਵੀ ਲਕਸ਼ਮੀਪੁਰ ਦੇ ਗੁਰਦੁਆਰੇ ਵਿਚ ਮੌਜੂਦ ਹੈ। ਉਨ੍ਹਾਂ ਨੇ ਇਹ ਸਮਝੌਤਾ ਕਿਸੇ ਧਾਰਮਿਕ ਦਬਾਅ ਕਾਰਨ ਨਹੀਂ ਕੀਤਾ। ਮਗਰੋਂ ਦਰਭੰਗੇ ਰਾਜੇ ਦੇ ਨਾਇਬ ਇੱਕ ਵੱਡੇ ਸਿੱਖ ਅਫ਼ਸਰ ਸਰਦਾਰ ਮੱਲ ਸਿੰਘ ਨਿਯੁਕਤ ਹੋਏ। ਉਨ੍ਹਾਂ ਨੇ ਸਿੱਖਾਂ ਅਤੇ ਰਾਜੇ ਵਿਚਕਾਰ ਚੰਗਾ ਰਾਬਤਾ ਬਣਾ ਕੇ ਰੱਖਿਆ।

**ਭਾਈਚਾਰਕ ਸਦਭਾਵਨਾ ਦੀ ਇਕ ਤਸਵੀਰ:-** ਉਸ ਖੇਤਰ ਦੇ ਲੋਕਾਂ ਨਾਲ ਹੁਣ ਇਨ੍ਹਾਂ ਸਿੱਖਾਂ ਦਾ ਰਿਸ਼ਤਾ ਘਿਉ-ਖਿਚੜੀ ਵਾਲਾ ਬਣ ਗਿਆ ਹੈ। ਉੱਥੋਂ ਦੇ ਵੱਖ-ਵੱਖ ਭਾਈਚਾਰੇ ਜਿਵੇਂ ਕਿ ਹਿੰਦੂ ਅਤੇ ਮੁਸਲਮਾਨ ਵਰਗ ਦੇ ਲੋਕ ਗੁਰਪੁਰਬਾਂ ਵਿਚ ਸਦਭਾਵਨਾ ਦਰਸਾਉਣ ਲਈ ਸ਼ਾਮਲ ਹੁੰਦੇ ਹਨ। ਜਦੋਂ ਗਲੀਆਂ ਵਿੱਚੋਂ ਮੁਸਲਮਾਨ ਭਰਾਵਾਂ ਵੱਲੋਂ ਤਾਜੀਏ ਦੇ ਜਲੂਸ ਨਿਕਲ ਕੇ ਸਿੱਖਾਂ ਦੇ ਘਰਾਂ ਦੇ ਅੱਗਿਉਂ ਦੀ ਲੰਘਦਾ ਹੈ ਤਾਂ ਸਿੱਖ, ਮੁਸਲਮਾਨ ਭਰਾਵਾਂ ਦਾ ਵੀ ਭਰਵਾਂ ਸੁਆਗਤ ਕਰਦੇ ਹਨ। ਇਸ ਸਮੇਂ ਕਟਿਹਾਰ ਦੇ ਜ਼ਿਲ੍ਹਾ ਪਰੀਸ਼ਦ ਦੇ ਉਪ-ਸਭਾਪਤੀ ਸਰਦਾਰ ਅਮਰਿੰਦਰ

ਸਿੰਘ ਹਨ ਅਤੇ ਪਿੰਡਾਂ ਦੇ ਡਿਪਟੀ ਮੁਖੀਆ ਇਸ ਪਿੰਡ ਦੇ ਸਰਦਾਰ ਕੰਵਲਜੀਤ ਸਿੰਘ ਹਨ। ਪੁਰਾਣੇ ਸਰਪੰਚ ਜਿਵੇਂ ਸ. ਅਰੂਣ ਸਿੰਘ ਅਤੇ ਉਪ-ਸਰਪੰਚ ਸ. ਬਲਭਦਰ ਸਿੰਘ ਵਰਗੇ ਉੱਥੋਂ ਦੇ ਲੋਕਲ ਸਮਾਜ ਦੇ ਲੀਡਰ ਸਨ। ਸ. ਪਰਮੇਸ਼ਵਰ ਸਿੰਘ ਅਤੇ ਸਰਦਾਰਨੀ ਮਹੇਸ਼ਵਰੀ ਕੌਰ ਜੋ ਕਿ ਲਕਸ਼ਮੀਪੁਰ ਦੇ ਵਸਨੀਕ ਸਨ। ਉਨ੍ਹਾਂ ਨੇ ਭੈਂਸਦਰਾ ਵਿਖੇ ਭਗਵਤੀ ਮਹਾਂਵਿਦਿਆਲਾ ਵਾਸਤੇ ਚਾਰ ਏਕੜ ਜ਼ਮੀਨ ਦਾਨ ਕੀਤੀ ਸੀ। ਕਈ ਸਦੀਆਂ ਤੋਂ ਸਿੱਖ, ਹਿੰਦੂ ਅਤੇ ਮੁਸਲਮਾਨਾਂ ਨਾਲ ਪਿਆਰ ਅਤੇ ਸਦਭਾਵਨਾ ਨਾਲ ਇਕੱਠੇ ਨਿਵਾਸ ਕਰਦੇ ਹਨ। ਲਕਸ਼ਮੀਪੁਰ ਵਿਚ ਵੱਸਣ ਮਗਰੋਂ ਸਿੱਖਾਂ ਨੇ ਵੱਡੀਆਂ ਜ਼ਿੰਮੀਦਾਰੀਆਂ ਕਾਇਮ ਕੀਤੀਆਂ। ਸਰਦਾਰ ਗੋਕਲ ਸਿੰਘ, ਸ. ਖੂਬ ਸਿੰਘ ਅਤੇ ਸ. ਬਿੱਕੂ ਸਿੰਘ ਦੇ ਅਧੀਨ ਬੜੇ ਵਿਕਸਿਤ ਹੋਏ ਅਤੇ ਅੰਗਰੇਜ਼ੀ ਰਾਜ ਦੇ ਅਧੀਨ ਹੋਰ ਵੀ ਤਰੱਕੀ ਕੀਤੀ। ਅੱਜ ਵੀ ਕਈ ਪਰਵਾਰ ਲਕਸ਼ਮੀਪੁਰ ਜ਼ਿੰਮੀਦਾਰਾਂ ਦੇ ਬੰਸ ਵਿੱਚੋਂ ਇੱਥੇ ਰਹਿੰਦੇ ਹਨ। ਪੁਰਾਣੀ ਇਮਾਰਤ ਦੇ ਰਹਿੰਦ-ਖੂਹੰਦ ਹਿੱਸੇ ਜਿਵੇਂ ਕਚਿਹਰੀ, ਗੋਦਾਮ ਅਤੇ ਹਵੇਲੀ ਹਾਲੇ ਵੀ ਇਸ ਗੱਲ ਦੀ ਗਵਾਹੀ ਭਰਦੀ ਹੈ। ਕੰਤਨਗਰ ਦੇ ਕਈ ਪਰਵਾਰ ਇੱਥੇ ਵੱਸੇ ਹਨ। ਇੱਥੋਂ ਦੇ ਵਸਨੀਕ ਜਿਵੇਂ ਗਿਆਨੀ ਗੁਰਦੇਵ ਸਿੰਘ ਪਰਦੇਸੀ, ਗਿਆਨੀ ਰਾਜੇਂਦਰ ਸਿੰਘ, ਗਿਆਨੀ ਰੰਗਲਾਲ ਸਿੰਘ, ਗਿਆਨੀ ਸ਼ਮਸ਼ੇਰ ਸਿੰਘ, (ਅਕਾਲੀ ਹਰੀ ਸਿੰਘ ਨਿਹੰਗ ਦੇ ਬੇਟੇ ਸਨ) ਇਨ੍ਹਾਂ ਨੇ ਦੂਸਰੇ ਸਾਥੀਆਂ ਨਾਲ ਮਿਲ ਕੇ ਸਮਾਜ ਵਿਚ ਫੈਲੇ ਭੇਦ-ਭਾਵ ਦੇ ਰਿਵਾਜ਼ਾਂ ਦੇ ਸ਼ਿਕੰਜੇ ਵਿੱਚੋਂ ਨਿਕਲਣ ਲਈ ਗੁਰੂ ਜੀ ਦੇ ਸੱਚੇ ਮਿਸ਼ਨ ਦਾ ਪ੍ਰਚਾਰ ਕੀਤਾ। ਅਕਾਲੀ ਹਰੀ ਸਿੰਘ ਨਿਹੰਗ ਪ੍ਰਚਾਰਕ ਦੇ ਤੌਰ 'ਤੇ ਪੰਜਾਬ ਤੋਂ ਆਏ ਸਨ, ਅਸਲ ਵਿਚ ਉਹ ਦਰਭੰਗਾ ਦੇ ਵਸਨੀਕ ਸਨ। ਉਨ੍ਹਾਂ ਆਪਣੀ ਸਾਰੀ ਉਮਰ ਇਸ ਖਿੱਤੇ ਦੀ ਸਿੱਖੀ ਨੂੰ ਨਵਾਂ ਆਕਾਰ ਦੇਣ ਵਿਚ ਲਾ ਦਿੱਤੀ, ਲਕਸ਼ੀਮਪੁਰ ਦੀ ਗੁਰਦੁਆਰਾ ਕਮੇਟੀ ਨੇ ਲਈ ਜ਼ਮੀਨ ਦਾ ਟੁੱਕੜਾ ਵੀ ਦਿੱਤਾ ਸੀ। ਇੱਥੋਂ ਦੇ ਸਿੱਖਾਂ ਨੇ ਦੇਸ਼ ਦੇ ਹੋਰ ਹਿੱਸਿਆਂ ਦੇ ਸਿੱਖਾਂ ਨਾਲ ਰਿਸ਼ਤੇ ਕਾਇਮ ਕੀਤੇ ਹਨ।ਉਦਾਹਰਨ ਵਜੋਂ ਪੰਜਾਬ ਦੇ ਬਠਿੰਡਾ ਜ਼ਿਲ੍ਹੇ ਦੇ ਪਿੰਡ ਭਾਈ ਰੂਪਾ ਤੋਂ ਆਏ ਸ. ਮੁਨਸ਼ਾ ਸਿੰਘ ਜੋ ਭਾਰਤੀ ਫੌਜ ਵਿਚ ਹਵਾਲਦਾਰ ਸਨ, ਨੇ ਆਪਣੇ ਬਹੁਤੇ ਬੱਚਿਆਂ ਦੇ ਰਿਸ਼ਤੇ ਲਕਸ਼ਮੀਪੁਰ ਨਾਲ ਜੋੜੇ। ਅਜਿਹੇ ਹੋਰ ਵੀ ਬੜੇ ਉਦਾਹਰਨ ਮਿਲ ਜਾਂਦੇ ਹਨ।

**ਉਛੱਲਾ ਅਤੇ ਇਸ ਦੇ ਸ੍ਰੀ ਅੰਮ੍ਰਿਤਸਰ ਇਲਾਕੇ ਨਾਲ ਸੰਬੰਧ:** ਉਛੱਲਾ ਵਿਖੇ ਤਕਰੀਬਨ ੧੫ ਪਰਵਾਰ ਰਹਿੰਦੇ ਹਨ। ਇਹ ਗੰਗਾ ਕਿਨਾਰੇ, ਕੜਾਹਗੋਲਾ ਰੇਲਵੇ ਸਟੇਸ਼ਨ ਦੇ ਦੱਖਣੀ ਪਾਸੇ ਵੱਲ ਹੈ। ਇਨ੍ਹਾਂ ਪਰਵਾਰਾਂ ਦਾ ਮੁੱਢ ਸਾਨੂੰ ਦਸ ਪੁਸ਼ਤਾਂ ਪਿੱਛੇ ਸ. ਭਵਾਨੀ ਸਿੰਘ ਵੱਲ ਲੈ ਜਾਂਦਾ ਹੈ। ਉਨ੍ਹਾਂ ਕੋਲ ਹੁਣ ਵੀ ਖ਼ਾਨਦਾਨੀ ਜ਼ਮੀਨਾਂ ਦਾ ਵੱਡਾ ਰਕਬਾ ਹੈ। ਇਹ ਕੰਤਨਗਰ ਕੋਲ ਪੈਂਦੇ ਪਿੰਡ ਭਵਾਨੀਪੁਰ ਤੋਂ ਆਏ ਸਨ। ਜਿਸ ਨੂੰ ਸ੍ਰੀ ਅੰਮ੍ਰਿਤਸਰ ਦੇ ਦੱਸੇ ਜਾਂਦੇ ਸ. ਭਵਾਨੀ ਸਿੰਘ ਨੇ ਵਸਾਇਆ ਸੀ। ਭਵਾਨੀਪੁਰ ਦੇ ਪਿੰਡ ਨੂੰ ਗੰਗਾ ਨਦੀ ਨੇ ਨਿਰਦਈਪੁਣੇ ਨਾਲ ਨਿਗਲ ਲਿਆ ਸੀ।

ਇੱਥੋਂ ਦੇ ਪਰਵਾਰ ਵੀਂਹਵੀ ਸਦੀ ਦੀ ਸ਼ੁਰੂਆਤ ਵਿਚ ਉਛੱਲਾ ਆ ਕੇ ਵੱਸੇ ਸਨ। ਇਹ ਉਨ੍ਹਾਂ ਦੀ ਖਰੀਦੀ ਹੋਈ ਜ਼ਮੀਨ ਸੀ। ਛੋਟੀਆਂ-ਛੋਟੀਆਂ ਇਮਾਰਤਾਂ ਨਾਲ ਲੱਗਦਾ ਇੱਕ ਵੱਡਾ ਮਕਾਨ ਹੈ। ਇੱਥੇ ੪੬੧ ਨਾਨਕਸ਼ਾਹੀ ਸੰਨ ਦਾ ਬਣਿਆ ਪੁਰਾਣਾ ਖੂਹ ਅਤੇ ਗੁਰਦੁਆਰਾ ਸਾਹਿਬ ਹੈ ਅਤੇ ਉਸ ਦੇ ਨਾਮ ੪੫ ਏਕੜ ਦਾਨ ਕੀਤੀ ਜ਼ਮੀਨ ਹੈ। ਉਨ੍ਹਾਂ ਕੋਲ ਇਕ ਕਚਿਹਰੀ ਸੀ ਜਿੱਥੇ ਉਨ੍ਹਾਂ ਦੀ ਜ਼ਮੀਨ ਦਾ ਲਗਾਨ ਵਸੂਲ ਕੀਤਾ ਜਾਂਦਾ ਸੀ। ਇੱਕ ਲਾਇਬ੍ਰੇਰੀ ਅਤੇ ਗੁਰਬਾਣੀ ਅਧਿਐਨ ਲਈ ਧਾਰਮਿਕ ਅਧਿਆਪਕ ਵੀ ਸਨ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਵੱਲੋਂ ਸਿੱਖਾਂ ਨੂੰ ਭੇਜਿਆ ਹੁਕਮਨਾਮਾ ਇਨ੍ਹਾਂ ਵੱਲੋਂ ਸੰਭਾਲ ਕੇ ਰੱਖਿਆ ਗਿਆ ਹੈ। ਉਨ੍ਹਾਂ ਨੇ ਲਾਇਨ ਸੇਵਾ ਕੇਂਦਰ ਨੂੰ ਪਟਨਾ ਸਾਹਿਬ ਵਿਖੇ ਜ਼ਮੀਨ ਦਾਨ ਵਿਚ ਦਿੱਤੀ ਅਤੇ ਕਿਸ਼ਨ ਗੰਜ ਵਿਖੇ ਉਨ੍ਹਾਂ ਨੇ ਮਾਤਾ ਗੁਜਰੀ ਜੀ ਦੇ ਨਾਂ 'ਤੇ ਟਰੱਸਟ ਸਥਾਪਿਤ ਕਰ ਕੇ ਇੱਕ ਵੱਡਾ ਮੈਡੀਕਲ ਕਾਲਜ ਸਥਾਪਿਤ ਕੀਤਾ ਹੈ। ਏਥੇ ਪੰਜਾਬ ਅਤੇ ਦੇਸ਼ ਦੇ ਕਈ ਹਿੱਸਿਆਂ ਤੋਂ ਵਿਦਿਆਰਥੀ ਪੜ੍ਹਨ ਆਉਂਦੇ ਹਨ। ਉਨ੍ਹਾਂ ਨੇ ਗੁਰੂ ਬਜ਼ਾਰ ਵਿਖੇ ਗੁਰੂ ਨਾਨਕ ਵਿਦਿਆਲਾ ਬਣਾਉਣ ਲਈ ੨੦ ਏਕੜ ਜ਼ਮੀਨ ਦਾਨ ਕੀਤੀ ਸੀ। ਇਸ ਸਕੂਲ ਦੇ ਕਿਸੇ ਜ਼ਮਾਨੇ ਮਸ਼ਹੂਰ ਪੰਥ-ਦਰਦੀ ਸ. ਸੁਰਜੀਤ ਸਿੰਘ ਮਜੀਠੀਆ ਵੀ ਪ੍ਰਧਾਨ ਰਹੇ ਸਨ। ਅੱਜ ਤਕਰੀਬਨ ਢਾਈ ਹਜ਼ਾਰ ਤੋਂ ਵਧ ਬੱਚੀਆਂ ਇੱਥੇ ਪੜ੍ਹਦੀਆਂ ਹਨ। ਉਨ੍ਹਾਂ ਨੇ ਹੋਰ ਸਕੂਲ ਉਸਾਰਨ ਲਈ ਵੀ ਕੁਝ ਜ਼ਮੀਨ ਦਾਨ ਦੇ ਰੂਪ ਵਿਚ ਦਿੱਤੀ ਹੈ। ਗ਼ਦਰ ਪਾਰਟੀ ਦੇ ਆਗੂ ਬਾਬਾ ਗੁਰਦਿੱਤ ਸਿੰਘ ਕਾਮਾਗਾਟਮਾਰੂ ਘੱਲੂਘਾਰੇ ਤੋਂ ਕੁਝ ਸਮੇਂ ਮਗਰੋਂ ਇੱਕ ਡੰਗਰਾਂ ਦੇ ਵਪਾਰੀ ਦੇ ਰੂਪ ਵਿਚ ਇੱਥੇ ਰੂਪੋਸ਼ ਹੋ ਕੇ ਰਹੇ ਅਤੇ ਬਾਅਦ ਵਿਚ ਉਨ੍ਹਾਂ ਨੇ ਉਛੱਲਾ ਦੇ ਜ਼ਿਮੀਂਦਾਰ ਪਰਵਾਰ ਦੀ ਲੜਕੀ ਨਾਲ ਆਪਣੇ ਬੇਟੇ ਬਾਬਾ ਬਲਵੰਤ ਨਾਲ ਵਿਆਹ ਦਾ ਰਿਸ਼ਤਾ ਕਾਇਮ ਕਰਵਾਇਆ।

ਉਛੱਲਾ ਵਾਲੇ ਪਰਵਾਰ ਦੇ ਸ. ਗੁਰਪ੍ਰਸਾਦ ਸਿੰਘ ਦੀ ਅਗਵਾਈ ਹੇਠ ਪੰਜਾਬ ਵਿਚ ਸਿੰਘ ਸਭਾ ਲਹਿਰ ਅਤੇ ਅਕਾਲੀ ਮੋਰਚਿਆਂ ਵਿਚ ਹਿੱਸਾ ਲਿਆ ਇਸ ਪਰਵਾਰ ਦੇ ਵਾਰਿਸ ਸ. ਗੁਰਪ੍ਰਸਾਦ ਸਿੰਘ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਮੈਂਬਰ ਅਤੇ ਉਨ੍ਹਾਂ ਦੇ ਬੇਟੇ ਸ. ਮੌਲੇਸ਼ਵਰ ਪ੍ਰਸਾਦ ਸਿੰਘ ਬਿਹਾਰ ਲੈਜਿਸਲੇਟਿਵ ਅਸੈਂਬਲੀ ਦੇ ਮੈਂਬਰ ਅਤੇ ਤਖਤ ਸ੍ਰੀ ਪਟਨਾ ਸਹਿਬ ਦੇ ਜਨਰਲ ਸਕੱਤਰ ਸਨ। ਇਨ੍ਹਾਂ ਕੋਲ ਪੰਦਰਾਂ ਸੌ ਏਕੜ ਤੋਂ ਵੱਧ ਜ਼ਮੀਨ ਸੀ। ਜ਼ਮੀਨ ਦਾ ਬਹੁਤਾ ਹਿੱਸਾ ਗੰਗਾ ਨਦੀ ਨੇ ਕੱਟ ਲਿਆ ਹੈ। ਇਸ ਕੁਦਰਤੀ ਤਬਾਹੀ ਨੇ ਬਾਕੀ ਜਾਇਦਾਦ ਨੂੰ ਵੀ ਖ਼ਤਰੇ ਵਿਚ ਪਾ ਦਿੱਤਾ। ਇਸ ਸਮੱਸਿਆ ਬਾਰੇ ਸੋਚਣ ਦਾ ਆਖਰੀ ਵਕਤ ਹੈ ਨਹੀਂ ਤਾਂ ਇਹ ਖਾਨਦਾਨੀ ਵਿਰਾਸਤ ਹੱਥੋਂ ਨਿਕਲ ਜਾਣ ਦਾ ਖਦਸ਼ਾ ਬਣਿਆ ਹੋਇਆ ਹੈ। ਇੱਥੇ ਸਿੱਖਾਂ ਨੂੰ ਆਪਣੇ ਭਵਿੱਖ ਬਾਰੇ ਅਨਿਸ਼ਚਤਤਾ ਦੇ ਬਾਵਜੂਦ ਵੀ ਉਹ ਹਲਾਤਾਂ ਤੋਂ ਨਹੀਂ ਘਬਰਾਏ। ਉਨ੍ਹਾਂ ਨੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਜਨਮ ਦਿਹਾੜਾ ਸ਼ਰਧਾ -ਭਾਵਨਾ ਤੇ ਉਤਸ਼ਾਹ ਨਾਲ ਮਨਾਉਣਾ ਨਹੀਂ ਛੱਡਿਆ। ਹੁਣ ਦੇ ਸਮੇਂ ਕਲਕੱਤਾ ਦੇ ਸ੍ਰੀ ਗੁਰੂ ਸਿੰਘ ਸਭਾ ਦੇ ਜਨਰਲ

ਸਕੱਤਰ ਸ. ਪ੍ਰਿਤਪਾਲ ਸਿੰਘ ਅਤੇ ਸ. ਅਵਤਾਰ ਸਿੰਘ (ਗਿੱਲ) (ਸ੍ਰੀ ਅੰਮ੍ਰਿਤਸਰ ਦੇ ਵਰਪਾਲ ਪਿੰਡ ਦੇ ਸਾਬਕਾ ਸਰਪੰਚ ਅਤੇ ਉੱਥੋਂ ਦੇ ਮੰਨੇ-ਪ੍ਰਮੰਨੇ ਲੀਡਰ) ਉਛੱਲਾ ਦੇ ਜ਼ਿਮੀਦਾਰ ਪਰਵਾਰਾਂ ਵਿਚ ਵਿਆਹੇ ਹੋਏ ਹਨ। ਇਨ੍ਹਾਂ ਸਿੱਖਾਂ ਨੇ ਬਾਕੀ ਦੁਨੀਆ ਦੇ ਸਿੱਖਾਂ ਨਾਲ ਅਜਿਹੇ ਕਈ ਰਿਸ਼ਤੇ ਨਾਤੇ ਕਾਇਮ ਕੀਤੇ ਹੋਏ ਹਨ।

**ਭੰਡਾਰਤਲ:** ਇਹ ਪਿੰਡ ਗੰਗਾ ਨਦੀ ਦੇ ਕਿਨਾਰੇ ਤੇ ਕੜਾਹਗੋਲਾ ਰੇਲਵੇ ਸਟੇਸ਼ਨ ਤੋਂ ਪੰਜ ਕਿਲੋਮੀਟਰ ਦੀ ਦੂਰੀ 'ਤੇ ਦੱਖਣੀ-ਪੂਰਬੀ ਦਿਸ਼ਾ ਵੱਲ ਭੰਡਾਰਤਲ ਪੰਚਾਇਤ ਅਧੀਨ ਪੈਂਦਾ ਹੈ। ਇੱਥੇ ਇੱਕੋ ਗੁਰਦੁਆਰਾ ਸਾਹਿਬ ਬਣਿਆ ਹੈ। ਜੋ ਕਿ ਮਾਤਾ ਮੁੱਖੋਂ ਕੌਰ ਅਤੇ ਸੰਪਤੋਂ ਕੌਰ ਟ੍ਰੱਸਟ ਦੇ ਅਧੀਨ ਹੈ। ਜੂਨ ੧੯੩੭ ਈ: ਵਿਚ ਉਸਾਰਿਆ ਗਿਆ ਸੀ ਸੰਪਤੋਂ ਕੌਰ, ਮਾਤਾ ਮੁੱਖੋਂ ਕੌਰ ਦੀ ਨੂੰਹ ਸੀ, ਜੋ ਸੰਤਾਨਹੀਣ ਸੀ। ਇਸ ਗੁਰਦੁਆਰੇ ਦੇ ਨਾਂ ਬਹੁਤ ਵੱਡੇ ਰਕਬੇ ਦੀ ਜ਼ਮੀਨ (ਤਕਰੀਬਨ ੮੫ ਏਕੜ) ਦੀ ਮਲਕੀਅਤ ਹੈ। ਇਹ ਟ੍ਰੱਸਟ ਕਮੇਟੀ ਭੰਡਾਰਤਲ ਅਤੇ ਉਛੱਲਾ ਦੇ ਮੈਂਬਰਾਂ ਨਾਲ ਬਣਾਈ ਗਈ ਸੀ। ਇਸ ਗੁਰਦੁਆਰਾ ਸਾਹਿਬ ਦਾ ਨਾਮ ਹੈ-- ਮਾਤਾ ਮੁੱਖੋਂ ਕੌਰ, ਸੰਪਤੋਂ ਕੌਰ ਟਰੱਸਟ ਗੁਰਦੁਆਰਾ ਸਾਹਿਬ। ਹਰ ਸਾਲ ਖਾਲਸਾ ਯੁਵਕ ਦਲ ਦੀ ਸਹਾਇਤਾ ਨਾਲ ਟ੍ਰੱਸਟ ਕਮੇਟੀ ਇੱਥੇ ਸ੍ਰੀ ਗੁਰੂ ਅਰਜਨ ਦੇਵ ਜੀ ਦਾ ਸ਼ਹੀਦੀ ਦਿਹਾੜਾ ਵੱਡੇ ਪਧਰ 'ਤੇ ਮਨਾਉਂਦੀ ਹੈ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਭੇਜੇ ਗਏ ਪੰਜਾਬੀ ਅਧਿਆਪਕ ਗਿਆਨੀ ਸੇਵਾ ਸਿੰਘ ਨੇ ਇੱਥੇ ਬਹੁਤ ਲੰਮੇ ਸਮੇਂ ਤਕ ਸੇਵਾ ਕੀਤੀ ਸੀ। ਤਕਰੀਬਨ ਪੈਂਤੀ ਸਿੱਖ ਪਰਵਾਰ ਇੱਥੇ ਰਹਿੰਦੇ ਹਨ ਜਿਨ੍ਹਾਂ ਦਾ ਸੰਬੰਧ ਕੰਤਨਗਰ ਅਤੇ ਭਵਾਨੀਪੁਰ ਨਾਲ ਹੈ। ਨਦੀਆਂ ਰਾਹੀਂ ਜ਼ਮੀਨਾਂ ਦਾ ਵੱਡਾ ਹਿੱਸਾ ਖਰਾਬ ਹੋਣ ਦੇ ਬਾਵਜੂਦ ਇੱਥੋਂ ਦੇ ਸਿੱਖ ਖੇਤੀਬਾੜੀ ਦੇ ਕਿੱਤੇ ਨਾਲ ਜੁੜੇ ਹੋਏ ਹਨ। ਉਨ੍ਹਾਂ ਨੂੰ ਇਹ ਖ਼ਦਸ਼ਾ ਹਮੇਸ਼ਾਂ ਰਹਿੰਦਾ ਹੈ ਕਿ ਗੰਗਾ ਨਦੀ ਉਨ੍ਹਾਂ ਦੇ ਪਿੰਡ ਨੂੰ ਨਿਗਲ ਲਏਗੀ। ਇੱਥੋਂ ਦੇ ਸਿੱਖ ਅਕਾਲਪੁਰਖ ਅੱਗੇ ਰੋਜ਼ਾਨਾ ਅਰਦਾਸ ਕਰਦੇ ਹਨ ਅਤੇ ਸਰਕਾਰ ਨਾਲ ਵੀ ਤਾਲਮੇਲ ਰੱਖਦੇ ਹਨ ਤਾਂ ਕਿ ਬਾਕੀ ਬਚੀ ਜ਼ਮੀਨ ਇਸ ਨਦੀ ਤੋਂ ਬਚਾਈ ਜਾ ਸਕੇ।

**ਗੁਰੂ ਬਜ਼ਾਰ:** ਪੁਰਾਣੇ ਭਵਾਨੀਪੁਰ ਦੇ ਲੋਕ ਇੱਥੇ ਦੁਬਾਰਾ ਵੱਸੇ ਹਨ। ਗੰਗਾ ਨੇ ਜਦੋਂ ਤਬਾਹੀ ਮਚਾਈ ਤਾਂ ਸਿੱਖ ਭਵਾਨੀਪੁਰ ਤੋਂ ਇੱਥੇ ਆਉਣੇ ਸ਼ੁਰੂ ਹੋ ਗਏ ਸਨ।੧੯੬੫ ਈ: ਤੋਂ ਸਿੱਖ ਭਵਾਨੀਪੁਰ ਤੋਂ ਸੁਰੱਖਿਅਤ ਥਾਂਵਾਂ 'ਤੇ ਆਏ ਸਨ ਅਤੇ ਕਈ ਗੁਰੂ ਬਜ਼ਾਰ ਪਿੰਡ ਦੇ ਬਾਰੀਨਗਰ ਮੌਜ਼ਾਂ ਵਿਖੇ ਵੱਸ ਗਏ ਸਨ। ਕਈ ਸਿੱਖ ਪਰਵਾਰ ਕੰਤ ਨਗਰ ਤੋਂ ਵੀ ਇੱਥੋਂ ਆਏ ਸਨ। ਹੁਣ ਇੱਥੇ ਤਕਰੀਬਨ ਅੱਸੀ ਪਰਵਾਰ ਰਹਿ ਰਹੇ ਹਨ। ਇੱਥੋਂ ਦੀ ਮਾਰਕਿਟ ਪਹਿਲਾਂ ਸਿੱਖਾਂ ਨੇ ਬਣਾਈ ਸੀ। ਇਹ ਕੜਾਹਗੋਲਾ ਦੇ ਰੇਲਵੇ ਸਟੇਸ਼ਨ ਦੇ ਨੇੜੇ ਦੱਖਣੀ ਪਾਸੇ ਵੱਲ ਹੈ। ਸ. ਭਵਾਨੀ ਸਿੰਘ ਦੇ ਉਤਰਾਧਿਕਾਰੀ ਸ. ਚੁਲਾਈ ਸਿੰਘ ਹੁਰਾਂ ਨੇ ਗੋਦਾਮ ਬਣਵਾਏ ਅਤੇ ਕਲਕੱਤੇ ਤਕ ਨਦੀ ਅਤੇ ਰਸਤਿਆਂ ਰਾਹੀਂ ਵਪਾਰ ਕੀਤਾ ਪਹਿਲਾ ਇੱਥੇ ਆਏ ਸਨ। ੧੯੫੭ ਈ: ਵਿਚ ਭਵਾਨੀਪੁਰ ਪਿੰਡ ਪੂਰਾ ਗੰਗਾ ਵਿਚ ਡੁੱਬ ਗਿਆ।ਇਸ ਕਾਰਨ ਨਾਲ

ਗੁਰਦੁਆਰਾ ਸਾਹਿਬ ਨੂੰ ਵੱਖਰੀ ਥਾਂ 'ਤੇ ਸਥਾਪਿਤ ਕਰਨ ਪਿਆ। ੧੯੬੫ ਈ: ਵਿਚ ਪਹਿਲਾਂ ਇਹ ਸ. ਮਿੱਤਲ ਸਿੰਘ ਦੇ ਘਰ ਵਿਚ ਬਣਾਇਆ ਗਿਆ ਅਤੇ ਮਗਰੋ ਇਨ੍ਹਾਂ ਨੇ ਸ਼ਾਨਾਮੱਤੀ ਪਰੰਪਰਾ ਨੂੰ ਜ਼ਿੰਦਾ ਰੱਖਣ ਲਈ ਭਵਾਨੀਪੁਰ, ਗੁਰੂ ਬਜ਼ਾਰ ਵਿਖੇ ਪੱਕੇ ਤੌਰ 'ਤੇ ਬਣਾ ਦਿੱਤਾ ਗਿਆ। ਇਸ ਦਾ ਨਾਮ ਇਤਿਹਾਸਿਕ ਗੁਰਦੁਆਰਾ ਭਵਾਨੀਪਰੁ, ਗੁਰੂ ਬਜ਼ਾਰ ਰੱਖਿਆ ਗਿਆ। ਉਨ੍ਹਾਂ ਦੀ ਜਗੀਰ, ਭਵਾਨੀਪੁਰ ਨਾਂ ਦੀ ਜ਼ਿੰਮੀਦਾਰੀ ਹੇਠ ਕੰਮ ਕਰ ਰਹੀ ਸੀ। ਇੱਥੇ ਪੱਥਰ ਦੇ ਛਾਪੇ ਨਾਲ ਛਪਾਈ ਵਾਲੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਹਨ। ਇਸ ਦੇ ੧੩੮੦ ਪੰਨੇ ਹਨ ਅਤੇ ਹੋਰ ਪੁਰਾਣੇ ਦਸਤਾਵੇਜ਼ਾਂ ਦੇ ਨਾਲ ਹੀ ਹੱਥ-ਲਿਖਤ ਨਿੱਤਨੇਮ ਗੁਟਕਾ ਵੀ ਹੈ। ਇਹ ਹਰ ਸਾਲ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼-ਪੂਰਬ ਬੜੇ ਸਤਿਕਾਰ ਅਤੇ ਉਤਸ਼ਾਹ ਨਾਲ ਮਨਾਉਂਦੇ ਹਨ। ਇਤਿਹਾਸਿਕ ਗੁਰਦੁਆਰਾ ਧੁਬੜੀ ਸਾਹਿਬ ਆਸਾਮ ਦੇ ਨਿਰਮਾਣ ਕਰਤਾ ਬਾਬਾ ਬਚਿੱਤਰ ਸਿੰਘ ਦੇ ਪੋਤੇ ਸ. ਪ੍ਰਤਾਪ ਸਿੰਘ ਆਸਾਮ ਪੁਲਿਸ ਦੇ ਸੁਪਰੀਟੈਂਡੈਂਟ ਸਨ। ਉਨ੍ਹਾਂ ਦਾ ਵਿਆਹ ਏਥੋਂ ਦੇ ਸ. ਮਿੱਤਲ ਦੀ ਬੇਟੀ ਨਾਲ ਹੋਇਆ ਹੈ। ਹੁਣ ਵੀ ਸ. ਭਵਾਨੀ ਸਿੰਘ ਦੇ ਵਾਰਿਸਾਂ ਵਿੱਚੋਂ ਬਣਵਾਏ ਗਏ ਦੋ ਖੂਹ ਦੇਖੇ ਜਾ ਸਕਦੇ ਹਨ। ਇਨ੍ਹਾਂ 'ਚੋਂ ਇਕ ਮਥੁਰਾਪੁਰ ਵਿਚ ਸ. ਨਰਪਤ ਸਿੰਘ ਵੱਲੋਂ ਖੁਦਵਾਇਆ ਗਿਆ ਸੀ ਅਤੇ ਦਿਲੌਰੀ ਵਿਖੇ ਸ. ਪੰਚਾਇਨ ਸਿੰਘ ਵੱਲੋਂ ਪੁਟਵਾਇਆ ਗਿਆ। ਹੁਣ ਇੱਥੇ ਵੱਸਦੇ ਬਹੁਤੇ ਪਰਵਾਰ ਭਵਾਨੀਪੁਰ ਅਤੇ ਕੰਤ ਨਗਰ ਤੋਂ ਆਏ ਹਨ। ਕਈ ਮੰਨੇ-ਪ੍ਰਮੰਨੇ ਬਿਹਾਰ ਦੇ ਲੀਡਰ ਜਿਵੇਂ ਸ੍ਰੀ ਕ੍ਰਿਸ਼ਨ ਸਿੰਘ ੧੯੩੭ ਈ: ਵਿਚ ਅਤੇ ਅਜ਼ਾਦੀ ਦੀ ਲੜਾਈ ਲੜਨ ਵਾਲੇ ਸ੍ਰੀ ਅਖਿਲੇਸ਼ ਪ੍ਰਸ਼ਾਦ ਸਿੰਘ ੧੯੬੫ ਈ: ਵਿਚ ਇਸ ਥਾਂ ਦਾ ਦੌਰਾ ਕਰਨ ਆਏ ਸਨ।

**ਹੋਰ ਛੋਟੇ ਪਿੰਡ ਹੁਸੈਨਾ:** ਇਹ ਪਿੰਡ ਕੜਾਹਗੋਲਾ ਰੇਲਵੇ ਸਟੇਸ਼ਨ ਤੋਂ ੮ ਕਿਲੋਮੀਟਰ ਦੂਰ ਪੂਰਬ ਵੱਲ ਉੱਤਰੀ ਭੰਡਾਰਤਲ ਪੰਚਾਇਤ ਦੇ ਅਧੀਨ ਪੈਂਦਾ ਹੈ। ਇੱਥੇ ਦਸ ਸਿੱਖ ਪਰਵਾਰ ਵੱਸੇ ਹੋਏ ਹਨ ਗੁਰਦੁਆਰਾ ਸਾਹਿਬ ਦਾ ਨਿਰਮਾਣ ੧੯੭੭ ਈ: ਹੋਇਆ ਸੀ। ਸ. ਕੇਸਰੀ ਸਿੰਘ, ਸ. ਰਾਮਪ੍ਰਤਾਪ ਸਿੰਘ, ਸ. ਦਾਨੇਸ਼ਵਰ ਸਿੰਘ, ਸ. ਸੁਮੇਰ ਸਿੰਘ ਆਦਿ ਮੰਨੀਆਂ-ਪ੍ਰਮੰਨੀਆਂ ਹਸਤੀਆਂ ਸਨ। ਇਨ੍ਹਾਂ ਨਾਲ ਹੀ ਸ. ਦਲੀਪ ਸਿੰਘ (ਅਜੀਤਵਾਲ ਮੋਗਾ) ਵੀ ਸਨ, ਜਿਨ੍ਹਾਂ ਨੇ ਇਨ੍ਹਾਂ ਨਾਲ ਮਿਲ ਕੇ ਗੁਰਦੁਆਰਾ ਸਾਹਿਬ ਦੀ ਇਮਾਰਤ ਦੇ ਨਿਰਮਾਣ ਵਿਚ ਹਿੱਸਾ ਪਾਇਆ ਸੀ। ਉਹ ਸੀ ਗੁਰੂ ਗੋਬਿੰਦ ਸਾਹਿਬ ਜੀ ਦਾ ਪ੍ਰਕਾਸ਼ ਉਤਸਵ ਬਹੁਤ ਧੂਮਧਾਮ ਨਾਲ ਮਨਾਉਂਦੇ ਹਨ।

**ਕੰਤਨਗਰ:** ਸਤਾਰ੍ਹਵੀਂ ਸਦੀ ਵਿਚ ਨੌਵੇਂ ਗੁਰੂ ਜੀ ਨੇ ਕੰਤਨਗਰ ਜਿਸ ਦਾ ਪੁਰਾਣਾ ਨਾਮ ਕੁੰਤਲਨਗਰ ਜਾਂ ਕੰਤਨਗਰ ਸੀ, ਵਿਚ ਆਪਣੇ ਪਵਿੱਤਰ ਚਰਨ ਪਾਏ ਸਨ। ਇਸ ਪਿੰਡ ਨੂੰ ਨਦੀ ਨੇ ਪੂਰੀ ਤਰ੍ਹਾਂ ਖਤਮ ਕਰ ਦਿੱਤਾ ਹੈ। ਇਸ ਥਾਂ ਤੋਂ ਕੁਝ ਕਿਲੋਮੀਟਰ ਦੀ ਦੂਰੀ 'ਤੇ ਨਦੀ ਦੇ ਕੰਢੇ ਸ੍ਰੀ ਗੁਰੂ ਤੇਗ ਬਹਾਦਰ ਜੀ ਦੀ ਯਾਤਰਾ ਦੀ

ਯਾਦ ਵਿਚ ਇਕ ਗੁਰਦੁਆਰਾ ਸਾਹਿਬ ਬਣਾਇਆ ਹੈ। ਇੱਥੋਂ ਦੇ ਸਿੱਖ ਦਾਅਵਾ ਕਰਦੇ ਹਨ ਕਿ ਇਹ ਥਾਂ ਅਸਲੀ ਕੰਤਨਗਰ ਹੈ। ਗੁਰਦੁਆਰਾ ਸਾਹਿਬ ਦੀ ਕਮੇਟੀ ਦੇ ਪ੍ਰਧਾਨ ਸ. ਰਾਮ ਅਵਤਾਰ ਸਿੰਘ ਅਤੇ ਸਕੱਤਰ ਸ. ਅਰੁਨਚੰਦਰ ਸਿੰਘ ਹਨ। ਇੱਥੇ ਹੁਣ ਸਿਰਫ ਤਿੰਨ ਪਰਵਾਰ ਰਹਿੰਦੇ ਹਨ, ਕਿਹਾ ਜਾਂਦਾ ਹੈ ਕਿ ਇੱਥੇ ਦਾ ਪੁਰਾਣਾ ਪੱਕਾ ਖੂਹ ਹੈ ਜੋ ਹੁਣ ਮੁਰੰਮਤ ਕਰਵਾਇਆ ਗਿਆ ਹੈ। ਉਹ ਪੁਰਾਣੇ ਕੰਤਨਗਰ ਦੀ ਹੋਂਦ ਨੂੰ ਦਰਸਾਉਂਦਾ ਹੈ।

**ਰਾਜਾ ਪਾਖਰ:** ਕੰਤਨਗਰ ਜਾਣ ਵਾਲੇ ਰਾਹ ਵਿਚ ਕੰਤਨਗਰ ਪੰਚਾਇਤ ਅਧੀਨ ਪੈਂਦੇ ਪਿੰਡ ਰਾਜਾ ਪਾਖਰ ਵਿਚ ਇਕ ਰੱਖੜਾ ਸੰਗਤ ਉਦਾਸੀ ਡੇਰਾ ਹੈ। ਉੱਥੇ ਇਕ ਬਹੁਤ ਵੱਡੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬੀੜ ਹੈ। ਜਿਸ ਦਾ ਵਜ਼ਨ ਕਰੀਬ ਸਵਾ ਮਣ ਹੈ ਅਤੇ ਉਸ ਦੇ ੧੯੫੩ ਪੰਨੇ ਹਨ। ਇਕ ਸਧਾਰਨ ਆਦਮੀ ਨੇ ਇਸ ਡੇਰੇ 'ਤੇ ਅਧਿਕਾਰ ਕੀਤਾ ਹੋਇਆ ਹੈ। ਉਸ ਮੁਤਾਬਕ ਇਹ ਡੇਰਾ ਮਹੰਤ ਚੰਚਲ ਦਾਸ ਜੋ ਕਿ ਕਾਹਲਗਾਉਂ ਦੇ ਹਨ, ਦੇ ਅਧੀਨ ਹੈ ਅਤੇ ਉਹ ਪੁਰਾਣੇ ਉਦਾਸੀ ਮਹੰਤਾਂ ਜਿਵੇਂ ਅਯੋਧਿਆ ਦਾਸ, ਕਮਲਦਾਸ, ਸਿਤੋ ਪ੍ਰਕਾਸ਼ (ਨੇਪਾਲੀ ਬਾਬਾ) ਅਤੇ ਗੁਰਮੁਖ ਦਾਸ ਜਿਨ੍ਹਾਂ ਦਾ ਹੈੱਡ ਕੁਆਟਰ ਇਲਾਹਾਬਾਦ ਵਿਚ ਸੀ ਨਾਲ ਸੰਬੰਧਿਤ ਹਨ। ਇਸ ਡੇਰੇ ਦੀ ਬਹੁਤ ਵੱਡੀ ਜ਼ਮੀਨ ਹੈ ਜੋ ਦੂਸਰਿਆਂ ਦੇ ਅਧੀਨ ਹੈ। ਹੁਣ ਡੇਰੇ ਕੋਲ ਦਸ ਏਕੜ ਜ਼ਮੀਨ ਹੈ। ਇਹ ਜ਼ਮੀਨ ਉੱਥੋਂ ਦੇ ਸਥਾਨਕ ਮੌਜ਼ਾ ਦੇ ਖਤਿਆਨ ਨੰਬਰ ੧੯੫੩ ਹੈ।

**ਟੋਲਾ ਰਾਜਾ ਪਾਖਰ:** ਕੰਤਨਗਰ ਪੰਚਾਇਤ ਅਧਿਕਾਰ ਖੇਤਰ ਵਿਚ ਉਦਾਸੀ ਡੇਰੇ ਕੋਲ ਸ. ਬਲਵੰਤ ਸਿੰਘ ਦੇ ਘਰ ਇਕ ਛੋਟਾ ਜਿਹਾ ਗੁਰਦੁਆਰਾ ਸਾਹਿਬ ਹੈ, ਉੱਥੇ ਸਿਰਫ ਦੋ ਸਿੱਖ ਪਰਵਾਰ ਰਹਿੰਦੇ ਹਨ।

**ਭੈਂਸਦਰਾ:** ਇੱਥੇ ਇਕ ਛੋਟਾ ਗੁਰਦੁਆਰਾ ਹੈ। ਕੋਈ ਦਸ ਸਿੱਖ ਪਰਵਾਰ ਇੱਥੇ ਰਹਿੰਦੇ ਹਨ। ਇਹ ਲਕਸ਼ਮੀਪੁਰ ਤੋਂ ਤਕਰੀਬਨ ਚਾਰ ਕਿਲੋਮੀਟਰ ਦੂਰ ਹੈ। ਇਨ੍ਹਾਂ ਦਾ ਇਕ ਛੋਟਾ ਗੁਰਦੁਆਰਾ ਹੈ। ਇਹ ਕੰਤਨਗਰ ਤੋਂ ਆਏ ਹਨ। ਇਹ ਸ੍ਰੀ ਗੁਰੂ ਅੰਗਦ ਦੇਵ ਜੀ ਦਾ ਪ੍ਰਕਾਸ਼ ਉਤਸਵ ਧੂਮ-ਧਾਮ ਨਾਲ ਮਨਾਉਂਦੇ ਹਨ।

**ਮਰੂਆ:** ਲਕਸ਼ਮੀਪੁਰ ਤੋਂ ਪੰਜ ਕਿਲੋਮੀਟਰ ਦੂਰ ਇੱਥੇ ਸੱਤ ਪਰਵਾਰ ਵੱਸੇ ਹਨ। ਬਾਬਾ ਦੀਪ ਸਿੰਘ ਜੀ ਦੀ ਯਾਦ ਵਿਚ ਇੱਥੇ ਇਕ ਨਵੇਂ ਗੁਰਦੁਆਰਾ ਸਾਹਿਬ ਦੀ ਇਮਾਰਤ ਦੀ ਉਸਾਰੀ ਕੀਤੀ ਗਈ ਹੈ।

**ਗੈੜਾਬਾਰੀ:** ਲਕਸ਼ਮੀਪੁਰ ਤੋਂ ਦਸ ਕਿਲੋਮੀਟਰ ਦੂਰ ਕਟਿਹਾਰ ਸ਼ਹਿਰ ਵੱਲ ਨੂੰ ਜਾਂਦੀ ਸੜਕ ਅਤੇ N H-੩੧ ਦੀ ਕਰਾਸਿੰਗ 'ਤੇ ਕੁਝ ਸਿੱਖ ਵੱਸੇ ਹਨ। ਲਕਸ਼ਮੀਪੁਰ ਤੋਂ ਕੋਈ ਚਾਰ ਜਾਂ ਪੰਜ ਪਰਵਾਰ ਨੇ ਇੱਥੇ ਆ ਕੇ ਰਿਹਾਇਸ਼ ਕੀਤੀ ਹੈ।

**ਮੱਧੇਲੀ:** ਇਹ ਜਗ੍ਹਾ ਭਾਖੜੀ ਰੇਲਵੇ ਸਟੇਸ਼ਨ ਦੇ ਨੇੜੇ ਕੜਾਹਗੋਲਾ ਤੋਂ ਕੁਝ ਕਿਲੋਮੀਟਰ ਪਟਨਾ ਵੱਲ ਨੂੰ ਹੈ। ਇੱਥੇ ਦੋ ਪਰਵਾਰ ਰਹਿੰਦੇ ਹਨ।

***ਚਲਦਾ...***

**ਬੱਚਿਆਂ ਦਾ ਕਾਲਮ:**

# ਨਿੱਕੀਆਂ ਮਸੂਮ ਜਿੰਦਾਂ

*-ਸ. ਕਮਲਜੀਤ ਸਿੰਘ ਨੀਲੋਂ**

*ਨਿੱਕੀਆਂ ਮਸੂਮ ਜਿੰਦਾਂ ਦੋ,*
*ਨੀਹਾਂ ਵਿਚ ਗਈਆਂ ਸੀ ਖਲੋ।*
*ਜਿੰਦਾਂ ਲੇਖੇ ਲਾ ਗਈਆਂ,*
*ਸੁੱਤੇ ਨੇ ਜਗਾ ਗਈਆਂ।*
*ਵੰਡ ਗਈਆਂ ਸਾਰੇ ਖੁਸ਼ਬੋ,*
*ਨਿੱਕੀਆਂ ਮਸੂਮ ਜਿੰਦਾਂ ਦੋ।*

*ਦੋਵੇਂ ਨਿਰਭੈਅ ਸੀ......ਨਿੱਕੀਆਂ ਜਿੰਦਾਂ,*
*ਸੱਚ ਰਹੀਆਂ ਕਹਿ ਸੀ.....ਨਿੱਕੀਆਂ ਜਿੰਦਾਂ।*

*ਜਿੰਦਾਂ ਲੇਖੇ ਲਾ ਗਈਆਂ,*
*ਸੁੱਤੇ ਉਹ ਜਗਾ ਗਈਆਂ।*
*ਸੂਰਜਾਂ 'ਚ ਗਈਆਂ ਨੇ ਸਮੋ,*
*ਨਿੱਕੀਆਂ......।*

*ਦੋਵੇਂ ਕੋਲ ਕੋਲ ਸੀ.....ਨਿੱਕੀਆਂ ਜਿੰਦਾਂ,*
*ਖੜੀਆਂ ਅਡੋਲ ਸੀ.....ਨਿੱਕੀਆਂ ਜਿੰਦਾਂ।*

*ਜਿੰਦਾਂ ਲੇਖੇ ਲਾ ਗਈਆਂ,*
*ਸੁੱਤੇ ਉਹ ਜਗਾ ਗਈਆਂ।*
*ਅਣਖ ਦੇ ਨਾਲ ਹੈ ਸੀ ਮੋਹ,*
*ਨਿੱਕੀਆਂ......।*

*ਨਿੱਕੀ ਨਿੱਕੀ ਜਾਨ ਸੀ.....ਨਿੱਕੀਆਂ ਜਿੰਦਾਂ,*
*ਕਾਰਜ ਮਹਾਨ ਸੀ.....ਨਿੱਕੀਆਂ ਜਿੰਦਾਂ।*
*ਜਿੰਦਾਂ ਲੇਖੇ ਲਾ ਗਈਆਂ,*

*ਪਿੰਡ ਤੇ ਡਾਕ: ਨੀਲੋਂ ਕਲਾਂ, ਤਹਿ: ਸਮਰਾਲਾ (ਲੁਧਿਆਣਾ)-੧੪੧੦੦੨੪, ਮੋ.+੯੧੯੪੧੭੪੬੮੬੬੮*

*ਸੁੱਤੇ ਉਹ ਜਗਾ ਗਈਆਂ।*
*ਕੌਣ ਸਕੂ ਚੰਨਾਂ ਨੂੰ ਲੁਕੋ,*
*ਨਿੱਕੀਆਂ.....।*

*ਹਾਸੇ ਰਹੀਆਂ ਕੇਰ ਸੀ,*
*ਕਿੰਨੀਆਂ ਦਲੇਰ ਸੀ।*
*ਜਿੰਦਾਂ ਲੇਖੇ ਲਾ ਗਈਆਂ,*
*ਸੁੱਤੇ ਉਹ ਜਗਾ ਗਈਆਂ।*
*ਭੁੱਲਣਗੀਆਂ ਨਾ ਕਦੇ ਉਹ,*
*ਨਿੱਕੀਆਂ ਮਸੂਮ ਜਿੰਦਾਂ ਦੋ,*
*ਨੀਹਾਂ ਵਿਚ ਗਈਆਂ ਨੇ ਖਲੋ।*

---

# ਸਾਨੂੰ ਸਿੱਖੀ ਚੰਗੇਰੀ

*-ਸ. ਬਲਬੀਰ ਸਿੰਘ ਬੇਲੀ**

*ਵਜ਼ੀਰ ਖਾਨ ਸੀ ਬੋਲਿਆ, ਕਰ ਅੱਖ ਸੀ ਗਹਿਰੀ।*
*ਹੁਕਮ ਨਾ ਜੇ ਮੰਨਿਆ, ਸਮਾਂ ਆਏਗਾ ਕਹਿਰੀ।*
*ਛੱਡ ਦਿਓ ਸਿੱਖੀ ਪਿਆਰ ਨੂੰ, ਇਹ ਗੱਲ ਚੰਗੇਰੀ।*
*ਆਓ ਵਿਚ ਇਸਲਾਮ ਦੇ, ਤੁਸੀਂ ਲਾਓ ਨਾ ਦੇਰੀ।*
*ਮਿਲਣ ਜਗੀਰਾਂ ਰੁਤਬੇ, ਨਾਲ ਦੌਲਤ ਬਥੇਰੀ।*
*ਨਿਕਾਹ ਦਿਆਂਗੇ ਬੇਗ਼ਮਾਂ, ਐਸ਼ ਹੋਰ ਘਨੇਰੀ।*
*ਆਉਂਦੀ ਸਿਰ ਤੋਂ ਟਾਲ ਲਓ, ਤੁਸੀ ਲਾਲ ਹਨੇਰੀ।*
*ਜੇ ਜਿਊਂਦੇ ਰਹਿਣਾ ਲੋੜਦੇ, ਗਲ ਮੰਨ ਲਓ ਮੇਰੀ।*
*ਜ਼ੋਰਾਵਰ, ਫਤਿਹ ਸਿੰਘ ਆਖਦੇ, ਕਰ ਬਹੁਤ ਦਲੇਰੀ।*
*ਜੋ ਕਰਨਾ ਕਰ ਲੈ ਸੂਬਿਆ, ਨਾ ਮੰਨੀਏ ਤੇਰੀ।*
*ਕੀ ਈਨ ਮੰਨਕੇ ਫੇਰ ਨਾ, ਪਾਵੇ ਮੌਤ ਹੈ ਘੇਰੀ।*
*ਮੋਮਨ ਬਣੀਏ ਕਾਸਤੋਂ, ਸਾਨੂੰ ਸਿੱਖੀ ਚੰਗੇਰੀ।*
*ਨਾ ਡੋਲੇ ਅਸਾਂ ਨੂੰ ਚਾਹੀਦੇ, ਨਾ ਹੀ ਦੌਲਤ ਤੇਰੀ*
*ਤੂੰ ਰੱਖ ਜਗੀਰਾਂ ਸਾਂਭ ਕੇ, ਸਭ ਐਸ਼ ਘਨੇਰੀ।*
*ਪਿਆਰੀ ਸਿੱਖੀ ਜਾਨ ਤੋਂ, ਕਿਤੇ ਵੱਧ ਵਧੇਰੀ।*
*ਜਾਨਾਂ ਵਾਰ ਕੇ "ਬੇਲੀਆ," ਸ਼ਾਨ ਕਰੀਏ ਉਚੇਰੀ।*

---

**ਗਲੀ ਸਾਲਗ ਰਾਮ ਵਾਲੀ, ਮੁਹੱਲਾ ਟਾਂਕ-ਕਸ਼ੱਤਰੀ, ਤਰਨ ਤਾਰਨ; ਮੋ: +੯੧੭੬੯੬੩੫੭੬੪੬*

# ਪੁਸਤਕ ਰੀਵਿਊ

ਪੁਸਤਕ: ਗ਼ਦਰ ਲਹਿਰ ਦੀ ਕਹਾਣੀ ਸਫ਼ੇ: ੨੪੬
ਸੰਪਾਦਕ: ਸ. ਜੈਤੇਗ ਸਿੰਘ ਅਨੰਤ (ਤਸਵੀਰਾਂ ਸਹਿਤ)

ਗ਼ਦਰ ਲਹਿਰ ਦੇਸ਼ ਦੀ ਅਜ਼ਾਦੀ ਦੀ ਉਹ ਪਹਿਲੀ ਲਹਿਰ ਹੈ ਜਿਸ ਦੀ ਸਥਾਪਨਾ ਵਿਦੇਸ਼ਾਂ ਦੀ ਧਰਤੀ ਉੱਪਰ ਵੱਸੇ ਪੰਜਾਬੀਆਂ ਤੇ ਖਾਸ ਕਰਕੇ ਸਿੱਖਾਂ ਰਾਹੀਂ ਹੋਈ। ੧੯੧੩-੧੪ ਈ: ਵਿਚ ਕੋਈ ਸਾਢੇ ਅੱਠ ਹਜ਼ਾਰ ਗ਼ਦਰੀਆਂ ਨੇ ਵਿਦੇਸ਼ਾਂ ਤੋਂ ਭਾਰਤ ਵੱਲ ਕੂਚ ਕੀਤਾ ਤੇ ਇੱਥੇ ਪਹੁੰਚ ਕੇ ਅੰਗਰੇਜ਼ ਹਕੂਮਤ ਵਿਰੁੱਧ ਹਥਿਆਰਬੰਦ ਜੱਦੋ-ਜਹਿਦ ਕੀਤੀ। ਇਹ ਵੱਖਰੀ ਗੱਲ ਹੈ ਕਿ ਕੁਝ ਮੁਖ਼ਬਰਾਂ ਰਾਹੀਂ ਗ਼ਦਰ ਦੀ ਭਿਣਕ ਹਕੂਮਤ ਨੂੰ ਪੈ ਗਈ ਤੇ ਇਹ ਲਹਿਰ ਆਪਣੇ ਮਿੱਥੇ ਟੀਚੇ ਵਿਚ ਸਫਲ ਨਾ ਹੋ ਸਕੀ, ਪਰ ਇਸ ਨੇ ਭਾਰਤੀ ਲੋਕਾਂ ਅੰਦਰ ਅੰਗਰੇਜ਼ਾਂ ਦੀ ਗ਼ੁਲਾਮੀ ਪ੍ਰਤੀ ਅਜਿਹੀ ਚੇਤਨਾ ਪੈਦਾ ਕਰ ਦਿੱਤੀ ਕਿ ੧੯੪੭ ਈ: ਵਿਚ ਦੇਸ਼ ਅਜ਼ਾਦ ਹੋ ਗਿਆ। ਵਿਸ਼ਵ ਭਰ ਵਿਚ ਗ਼ਦਰ ਲਹਿਰ ਦੀ ਜਨਮ ਸ਼ਤਾਬਦੀ ਮਨਾਈ ਜਾ ਰਹੀ ਹੈ ਅਤੇ ਇਸ ਲਹਿਰ ਦੇ ਇਤਿਹਾਸ, ਦੇਸ਼ ਦੀ ਅਜ਼ਾਦੀ ਵਿਚ ਪਾਏ ਯੋਗਦਾਨ ਤੇ ਪ੍ਰਾਪਤੀਆਂ ਨੂੰ ਯਾਦ ਕੀਤਾ ਜਾ ਰਿਹਾ ਹੈ। ਜਿੱਥੇ ਇਸ ਸੰਬੰਧ ਵਿਚ ਅਨੇਕਾਂ ਵਿਚਾਰ ਗੋਸ਼ਟੀਆਂ ਹੋਈਆਂ ਹਨ, ਉੱਥੇ ਇਸ ਲਹਿਰ ਨਾਲ ਸੰਬੰਧਿਤ ਅਨੇਕਾਂ ਪੁਸਤਕਾਂ ਵੀ ਸਾਹਮਣੇ ਆਈਆਂ ਹਨ। ਇਸੇ ਸੰਦਰਭ ਵਿਚ ਪਰਵਾਸੀ ਪੰਜਾਬੀ ਲੇਖਕ ਤੇ ਫ਼ੋਟੋ ਪੱਤਰਕਾਰ ਸ. ਜੈਤੇਗ ਸਿੰਘ ਅਨੰਤ ਵੱਲੋਂ ਤਿੰਨ ਪੁਸਤਕਾਂ--'ਗ਼ਦਰੀ ਯੋਧੇ' 'ਗ਼ਦਰ ਦੀ ਗੂੰਜ ਤੇ ਭਾਈ ਰਣਧੀਰ ਸਿੰਘ' ਅਤੇ 'ਗ਼ਦਰ ਲਹਿਰ ਦੀ ਕਹਾਣੀ' ਸੰਪਾਦਿਤ ਕੀਤੀਆਂ ਗਈਆਂ ਹਨ।

'ਗ਼ਦਰ ਲਹਿਰ ਦੀ ਕਹਾਣੀ' ਇਸ ਸੰਦਰਭ ਵਿਚ ਬਹੁਤ ਹੀ ਮਹੱਤਵਪੂਰਨ ਪੁਸਤਕ ਹੈ, ਜੋ ਇਸ ਲਹਿਰ ਨੂੰ ਸਿੱਖ ਨਜ਼ਰੀਏ ਤੋਂ ਵੱਖਰੇ ਅੰਦਾਜ਼ ਵਿਚ ਪ੍ਰਸਤੁਤ ਕਰਦੀ ਹੈ। ਹੁਣ ਤਕ ਇਹੀ ਧਾਰਨਾ ਰਹੀ ਹੈ ਕਿ ਗ਼ਦਰ ਲਹਿਰ ਧਰਮ ਨਿਰਪੇਖ ਲਹਿਰ ਹੋਣ ਕਰਕੇ ਇਸ ਦੇ ਸੰਸਥਾਪਕ ਕਿਸੇ ਧਰਮ ਵਿਚ ਵਿਸ਼ਵਾਸ ਨਹੀਂ ਰੱਖਦੇ ਸਨ। ਵੇਖਣ ਵਾਲੀ ਗੱਲ ਇਹ ਹੈ ਕਿ ਇਸ ਲਹਿਰ ਦੇ ਮੋਢੀ ਗ਼ਦਰੀ ਬਾਬੇ ਨਾਮ ਬਾਣੀ ਦੇ ਨੇਮੀ ਤੇ ਪ੍ਰੇਮੀ ਗੁਰਸਿੱਖ ਸਨ। ੯੦% ਯੋਗਦਾਨ ਇਸ ਲਹਿਰ ਵਿਚ ਪੰਜਾਬ ਦੇ ਸਿੱਖਾਂ ਦਾ ਸੀ। ਸਿੱਖੀ ਜਜ਼ਬਾਤ ਰਾਹੀਂ ਕੀਤੇ ਅੰਗਰੇਜ਼ ਹਕੂਮਤ ਪ੍ਰਤੀ ਵਿਦਰੋਹ ਕਰ ਕੇ ਵਧੇਰੀ ਗ਼ਦਰੀ ਬਾਬਿਆਂ ਨੂੰ ਫਾਂਸੀ ਦੀ ਸਜ਼ਾ ਹੋਈ, ਕੁਝ ਜੇਲ੍ਹਾਂ ਦੀਆਂ ਕਾਲ-ਕੋਠੜੀਆਂ ਵਿਚ ਲੰਮਾ ਸਮਾਂ ਬੰਦੀ ਰਹੇ ਤੇ ਜੋ ਕੋਈ ਵਿਰਲੇ ਬਚੇ ਸਨ ਉਹ ੧੯੪੭ ਈ: ਤੋਂ ਪਿੱਛੋਂ ਸਮਾਜਵਾਦੀ ਪਾਰਟੀਆਂ ਵਿਚ ਵਿਲੀਨ ਹੋ ਗਏ। ਹੁਣ

ਤਕ ਗ਼ਦਰ ਲਹਿਰ ਦਾ ਜੋ ਇਤਿਹਾਸ ਲਿਖਿਆ ਗਿਆ ਹੈ ਉਸ ਵਿਚ ਗ਼ਦਰੀ ਬਾਬਿਆਂ ਦੇ ਸਿੱਖ ਹੋਣ ਨੂੰ ਛੁਟਿਆ ਕੇ ਬਿਆਨ ਕੀਤਾ ਗਿਆ ਹੈ। ਸਭ ਤੋਂ ਦੁੱਖ ਦੀ ਗੱਲ ਇਹ ਹੈ ਕਿ ਭਾਈ ਰਣਧੀਰ ਸਿੰਘ ਨਾਰੰਗਵਾਲ ਜਿਸ ਨੂੰ ਲਾਹੌਰ ਸਾਜ਼ਿਸ਼ ਕੇਸ ਵਿਚ ਉਮਰ ਕੈਦ ਹੋਈ ਅਤੇ ਜਿਸ ਦੀ ਸਾਰੀ ਜਾਇਦਾਦ ਵੀ ਜਬਤ ਕਰ ਲਈ ਗਈ, ਦਾ ਜ਼ਿਕਰ ਹੀ ਨਹੀਂ ਹੋਇਆ ਤੇ ਜੇ ਕਿਸੇ ਲੇਖਕ ਨੇ ਕੀਤਾ ਵੀ ਹੈ ਉਹ ਬਹੁਤ ਨਿਗੂਣੇ ਰੂਪ ਵਿਚ ਹੈ।

ਸ. ਜੈਤੇਗ ਸਿੰਘ ਅਨੰਤ ਨੇ ਇਸ ਪੁਸਤਕ ਵਿਚ ਪ੍ਰਬੁੱਧ ਵਿਦਵਾਨਾਂ ਵੱਲੋਂ ਇਸ ਲਹਿਰ ਨਾਲ ਸੰਬੰਧਿਤ ੧੮ ਖੋਜ ਪਰਚੇ ਉੱਚੇਚੇ ਰੂਪ ਵਿਚ ਲਿਖਵਾ ਕੇ ਪੇਸ਼ ਕੀਤੇ ਹਨ। ਇਨ੍ਹਾਂ ਖੋਜ ਪਰਚਿਆਂ ਵਿਚ ਖਾਲਸਾ ਦੀਵਾਨ ਸੁਸਾਇਟੀ, ਹਾਂਗਕਾਂਗ, ਖਾਲਸਾ ਦੀਵਾਨ ਸੁਸਾਇਟੀ, ਵੈਨਕੂਵਰ, ਚੀਨ ਵਿਚ ਪੰਜਾਬੀ ਗ਼ਦਰੀ, ਅਮਰੀਕਾ ਵਿਚ ਗ਼ਦਰ ਲਹਿਰ ਦੀਆਂ ਦੋ ਇਤਿਹਾਸਿਕ ਯਾਦਗਾਰਾਂ, ਗ਼ਦਰੀਆਂ ਦੀ ਧਰਮ ਆਸਥਾ ਤੇ ਗ਼ਦਰ ਪਾਰਟੀ ਦਾ ਵਿਉਂਤ ਵਿਕਾਸ, ਕਾਮਾਗਾਟਾ ਮਾਰੂ ਦਾ ਦੁਖਾਂਤ, ਬਜ-ਬਜ ਘਾਟ ਦੀ ਗਾਥਾ, ਗ਼ਦਰ ਲਹਿਰ ਦੇ ਗੁੱਝੇ ਅਧਿਆਤਮਕ ਰਹੱਸ, ਪੰਜਾਬ ਵਿਚ ਗ਼ਦਰ ਲਹਿਰ 'ਚ ਭਾਈ ਰਣਧੀਰ ਸਿੰਘ ਅਤੇ ਉਸ ਦੇ ਸਾਥੀਆਂ ਦੀ ਭੂਮਿਕਾ, ਲਾਹੌਰ ਦੇ ਮੁਕੱਦਮਿਆਂ 'ਤੇ ਪੰਛੀ ਝਾਤ, ਗ਼ਦਰ ਲਹਿਰ ਦੇ ਇਤਿਹਾਸ ਵਿਚ ਸੁਰ ਸਿੰਘ, ਅਕਾਲੀ ਲਹਿਰ ਉਤੇ ਗ਼ਦਰ ਦਾ ਪ੍ਰਭਾਵ, ਗ਼ਦਰ ਲਹਿਰ ਦਾ ਬੱਬਰ ਅਕਾਲੀ ਲਹਿਰ 'ਤੇ ਪ੍ਰਭਾਵ, ਪੰਜਾਬ ਦੀਆਂ ਗ਼ਦਰੀ ਬੀਬੀਆਂ ਆਦਿ ਅਜਿਹੇ ਮਹੱਤਵਪੂਰਨ ਲੇਖ ਹਨ ਜੋ ਗ਼ਦਰ ਲਹਿਰ ਨੂੰ ਪੰਜਾਬ ਦੇ ਹਵਾਲੇ ਨਾਲ ਸਿੱਖ ਪਰਿਪੇਖ ਵਿਚ ਉਜਾਗਰ ਕਰਦੇ ਹਨ। ਇਨ੍ਹਾਂ ਲੇਖਾਂ ਨੂੰ ਪ੍ਰਬੁੱਧ ਵਿਦਵਾਨਾਂ ਨੇ ਬੜੀ ਡੂੰਘੀ ਖੋਜ-ਬਿਰਤੀ ਨਾਲ ਲਿਖਿਆ ਹੈ, ਕਿਉਂਕਿ ਇਸ ਪੁਸਤਕ ਦੇ ਸਾਰੇ ਲੇਖਕ ਆਪਣੇ-ਆਪਣੇ ਖੇਤਰ ਦੇ ਵਿਸ਼ੇਸ਼ੱਗ ਹਨ।

ਇਸ ਪੁਸਤਕ ਰਾਹੀਂ ਜਿੱਥੇ ਗ਼ਦਰ ਲਹਿਰ ਦੀ ਕਹਾਣੀ ਕਲਮਬੰਦ ਕੀਤੀ ਗਈ ਹੈ, ਉੱਥੇ ਨਾਲ ਹੀ ੭੨ ਸੁੰਦਰ ਰੰਗੀਨ ਤੇ ਇਤਿਹਾਸਿਕ ਤਸਵੀਰਾਂ ਨੂੰ ਸ਼ਾਮਲ ਕਰ ਕੇ ਸੰਪਾਦਕ ਨੇ ਇਸ ਪੁਸਤਕ ਨੂੰ ਸਚਿੱਤਰ ਪੁਸਤਕ ਦੇ ਰੂਪ ਵਿਚ ਇਤਿਹਾਸ ਦੇ ਸੁਨਹਿਰੀ ਪੰਨਿਆਂ ਰਾਹੀਂ ਸੁਰਜੀਤ ਕਰ ਦਿੱਤਾ ਹੈ। ਪੁਸਤਕ ਦੇ ਅੰਤ 'ਤੇ ਲੇਖਕਾਂ ਦਾ ਬਾਇਓਡਾਟਾ ਉਨ੍ਹਾਂ ਦੀ ਤਸਵੀਰ ਸਹਿਤ ਪ੍ਰਕਾਸ਼ਿਤ ਕੀਤਾ ਹੈ।

'ਗ਼ਦਰ ਲਹਿਰ ਦੀ ਕਹਾਣੀ' ਨਾਮਕ ਪੁਸਤਕ ਰਾਹੀਂ ਸ. ਜੈਤੇਗ ਸਿੰਘ ਅਨੰਤ ਦੇ ਵਿਅਕਤੀਤਵ ਵਿੱਚੋਂ ਸਿੱਖੀ ਜੀਵਨ ਦੀ ਆਭਾ, ਸਾਹਿਤਕ ਸੁਹਜ ਸੁਆਦ, ਕਲਾਤਮਕ ਰੁਚੀਆਂ ਤੇ ਵਤਨ ਦੀ ਧਰਤੀ ਦਾ ਮੋਹ ਸਹਿਜੇ ਹੀ ਨਿਹਾਰਿਆ ਜਾ ਸਕਦਾ ਹੈ। ਸੰਪਾਦਕਤਾ ਦਾ ਉਨ੍ਹਾਂ ਪਾਸ ਡੂੰਘਾ ਅਨੁਭਵ ਤੇ ਲੰਬਾ ਤਜ਼ਰਬਾ ਹੈ। ਇਸ ਪੁਸਤਕ ਰਾਹੀਂ ਉਨ੍ਹਾਂ ਨੇ ਅਜ਼ਾਦੀ ਸੰਘਰਸ਼ ਦੇ ਵੈਰਾਗਮਈ ਸਿੱਖ ਵਲਵਲੇ ਨੂੰ ਗ਼ਦਰੀ

ਬਾਬਿਆਂ ਦੇ ਆਦਰਸ਼ਕ ਰੂਪ ਵਿਚ ਪੇਸ਼ ਕਰ ਕੇ ਇਸ ਦੇ ਹਕੀਕੀ ਸੱਚ ਨੂੰ ਸਾਹਮਣੇ ਲਿਆਂਦਾ ਹੈ।

ਇਸ ਪੁਸਤਕ ਨੂੰ ਪੜ੍ਹਨ ਉਪਰੰਤ ਇਉਂ ਮਹਿਸੂਸ ਹੁੰਦਾ ਹੈ ਕਿ ਗ਼ਦਰ ਲਹਿਰ ਸਰਬ ਸਮਿਆਂ ਦਾ ਗੁਰਮਤਿ ਆਵੇਸ਼ ਹੈ, ਜਿਸ ਰਾਹੀਂ ਸਿੱਖ ਇਤਿਹਾਸ ਦੀ ਵੇਦਨਾ ਨਹੀਂ ਸਗੋਂ ਸਿੱਖੀ ਦੀ ਪ੍ਰਚੰਡ ਚੇਤਨਾ ਉੱਭਰ ਕੇ ਸਾਹਮਣੇ ਆਉਂਦੀ ਹੈ। ਇਹ ਪੁਸਤਕ ਗ਼ਦਰ ਲਹਿਰ ਦੀ ਪੁਨਰ-ਪੜਚੋਲ ਤੇ ਪੁਨਰ-ਸਿਰਜਣਾ ਕਰਦੀ ਹੋਈ ਇਸ ਲਹਿਰ ਦੇ ਅਣਛੋਹੇ ਪੱਖਾਂ ਨੂੰ ਉਜਾਗਰ ਕਰਦੀ ਹੈ। 'ਗ਼ਦਰ ਲਹਿਰ ਦੀ ਕਹਾਣੀ' ਨੂੰ ਪੜ੍ਹ ਕੇ ਹਰ ਪਾਠਕ ਕੁਝ ਨਾ ਕੁਝ ਨਵਾਂ ਜ਼ਰੂਰ ਪ੍ਰਾਪਤ ਕਰੇਗਾ, ਇਹ ਮੇਰੀ ਧਾਰਨਾ ਹੈ। ਸ. ਜੈਤੇਗ ਸਿੰਘ ਇਸ ਕਰਕੇ ਵਧਾਈ ਦੇ ਪਾਤਰ ਨਹੀਂ ਕਿ ਉਨ੍ਹਾਂ ਨੇ ਗ਼ਦਰ ਲਹਿਰ ਦੀ ਕਹਾਣੀ ਪੇਸ਼ ਕੀਤੀ ਹੈ, ਸਗੋਂ ਇਸ ਕਰਕੇ ਹਨ ਕਿ ਉਨ੍ਹਾਂ ਨੇ ਗ਼ਦਰ ਲਹਿਰ ਦਾ ਪੁਨਰ-ਪਾਠ ਪੇਸ਼ ਕੀਤਾ ਹੈ। ਅਜਿਹਾ ਕਰਦੇ ਹੋਏ ਉਹ ਪੰਜਾਬੀ ਆਵਾਮ ਤੇ ਸਿੱਖ ਸਮਾਜ ਦੇ ਗੌਰਵ ਨੂੰ ਪੇਸ਼ ਕਰਨ ਵਿਚ ਕਾਮਯਾਬ ਹੋਏ ਹਨ। ੨੪੬ ਪੰਨਿਆਂ ਦੀ ਇਸ ਪੁਸਤਕ ਨੂੰ ਉਨ੍ਹਾਂ ਨੇ ਬੜੀ ਰੀਝ ਨਾਲ ਸੁੰਦਰ ਦਿੱਖ ਵਿਚ ਪ੍ਰਕਾਸ਼ਿਤ ਕਰਵਾਇਆ ਹੈ। ਗ਼ਦਰ ਲਹਿਰ ਦੀਆਂ ਦਸਤਾਵੇਜ਼ੀ ਤਸਵੀਰਾਂ ਕਰਕੇ ਇਹ ਪੜ੍ਹਨ ਦੇ ਨਾਲ-ਨਾਲ ਸਾਂਭਣਯੋਗ ਪੁਸਤਕ ਹੈ।

*ਰੀਵਿਊਕਾਰ*
*-ਡਾ. ਗੁਲਜ਼ਾਰ ਸਿੰਘ*
*ਮੋ: +੯੧੮੧੪੬੫-੮੧੨੯੨*

## ਧਰਮ ਪ੍ਰਚਾਰ ਕਮੇਟੀ ਵੱਲੋਂ ਗੁਰਮਤਿ ਸਮਾਗਮ

ਧਰਮ ਪ੍ਰਚਾਰ ਕਮੇਟੀ (ਸ਼੍ਰੋ:ਗੁ:ਪ੍ਰ:ਕਮੇਟੀ), ਸ੍ਰੀ ਅੰਮ੍ਰਿਤਸਰ ਵੱਲੋਂ ਭਾਈ ਬਲਦੇਵ ਸਿੰਘ, ਇੰਚਾਰਜ, ਧਰਮ ਪ੍ਰਚਾਰ ਲਹਿਰ ਦੀ ਅਗਵਾਈ ਵਿਚ ਹਲਕਾ ਚੋਗਾਵਾਂ, ਤਹਿਸੀਲ ਅਜਨਾਲਾ, ਜ਼ਿਲ੍ਹਾ ਸ੍ਰੀ ਅੰਮ੍ਰਿਤਸਰ ਵਿਖੇ ੧ ਸਤੰਬਰ, ੨੦੧੪ ਤੋਂ ੨੭ ਅਕਤੂਬਰ, ੨੦੧੪ ਤਕ ਸਿੱਖੀ ਦੇ ਪ੍ਰਚਾਰ ਤੇ ਪ੍ਰਸਾਰ ਲਈ ਹਲਕੇ ਦੇ ਵੱਖ-ਵੱਖ ਪਿੰਡਾਂ ਵਿਚ ਗੁਰਮਤਿ ਸਮਾਗਮ ਕੀਤੇ ਗਏ। ਇਨ੍ਹਾਂ ਸਮਾਗਮਾਂ ਵਿਚ ਪ੍ਰਚਾਰਕ ਭਾਈ ਮਲਕੀਤ ਸਿੰਘ ਅਤੇ ਭਾਈ ਨਿਰਮਲ ਸਿੰਘ ਨੇਪਾਲਾ ਦੇ ਕਵੀਸ਼ਰੀ ਜਥੇ ਨੇ ਸੰਗਤਾਂ ਨੂੰ ਗੁਰਬਾਣੀ ਤੇ ਗੁਰ-ਇਤਿਹਾਸ ਨਾਲ ਜੋੜਿਆ। ਇਨ੍ਹਾਂ ਸਾਰੇ ਸਮਾਗਮਾਂ ਦੌਰਾਨ ਹੋਏ ਵੱਖ-ਵੱਖ ਅੰਮ੍ਰਿਤ-ਸੰਚਾਰ ਸਮਾਗਮਾਂ ਵਿਚ ਕੁੱਲ ੭੫੦ ਪ੍ਰਾਣੀਆਂ ਨੇ ਅੰਮ੍ਰਿਤ-ਪਾਨ ਕੀਤਾ। ਇਸ ਦੌਰਾਨ ਸ. ਸੁਰਜੀਤ ਸਿੰਘ ਭਿੱਟੇਵੱਡ, ਮੈਂਬਰ, ਸ਼੍ਰੋ:ਗੁ:ਪ੍ਰ: ਕਮੇਟੀ ਨੇ ਭਰਪੂਰ ਸਹਿਯੋਗ ਦਿੱਤਾ। ਧਰਮ ਪ੍ਰਚਾਰ ਕਮੇਟੀ (ਸ਼੍ਰੋ:ਗੁ:ਪ੍ਰ:ਕਮੇਟੀ) ਵੱਲੋਂ ਅੰਮ੍ਰਿਤ-ਅਭਿਲਾਖੀਆਂ ਨੂੰ ਕਕਾਰ ਅਤੇ ਧਾਰਮਿਕ ਸਾਹਿਤ ਵੀ ਵੰਡਿਆ ਗਿਆ।